# ਤਤਕਰਾ



**ਮਾਰਚ 2008 — 10,000**

**ਮੁਲ : ਅਮਲ ਅਤੇ ਵੀਚਾਰ ਆਪ ਪੜ੍ਹੋ ਅਤੇ ਹੋਰਨਾ ਨੂੰ ਪੜ੍ਹਾਉ**

# ਜਗਤ ਰਚਨਾ ਅਤੇ ਮਨੁੱਖਾ ਜਨਮ

ਪ੍ਰਮਾਤਮਾ ਨੇ ਆਪਣੀ ਮੌਜ ਅਧੀਨ ਸੰਸਾਰ ਦੀ ਖੇਡ ਰਚਨਾ ਕੀਤੀ। ਜਗਤ ਖੇਡ ਨੂੰ ਵਚਿਤ੍ਰ, ਰੌਚਕ ਅਤੇ ਸੁਹਾਵਣੀ ਬਨਾਉਣ ਲਈ ਉਸ ਨੇ ਚਉਰਾਸੀ ਲੱਖ ਜੂਨ ਪੈਦਾ ਕੀਤੀ। ਪ੍ਰਭੂ ਨੇ ਮਨੁੱਖ ਨੂੰ ਉਚੇਰੀ ਸੂਝ ਬੂਝ, ਮਾੜੇ ਚੰਗੇ ਦਾ ਗਿਆਨ ਅਤੇ ਬੁੱਧੀ ਬਖਸ਼ਿਸ਼ ਕਰਕੇ ਚਉਰਾਸੀ ਲੱਖ ਜੂਨ ਦਾ ਸਿਰਦਾਰ ਥਾਪਿਆ। ਇਸੇ ਕਰਕੇ ਮਨੁੱਖਾ ਜਨਮ ਨੂੰ ਧਾਰਮਿਕ ਬੋਲੀ ਵਿੱਚ ਅਸ਼ਰਫ-ਉਲ-ਮਖਲੂਕਾਤ (Crown of Creation) ਕਿਹਾ ਜਾਂਦਾ ਹੈ। ਗੁਰਬਾਣੀ ਵਿੱਚ ਵੀ ਸਤਿਗੁਰੂ ਅਰਜਨ ਜੀ ਨੇ ਫੁਰਮਾਨ ਕੀਤਾ ਹੈ—

**ਅਵਰ ਜੋਨਿ ਤੇਰੀ ਪਨਿਹਾਰੀ ॥**
**ਇਸੁ ਧਰਤੀ ਮਹਿ ਤੇਰੀ ਸਿਕਦਾਰੀ ॥** **ਆਸਾ ਮ: ੫ ਪੰਨਾ ੩੭੪**
**ਲਖ ਚਉਰਾਸੀਹ ਜੋਨਿ ਸਬਾਈ ॥**
**ਮਾਣਸ ਕਉ ਪ੍ਰਭਿ ਦੀਈ ਵਡਿਆਈ ॥** **ਮਾਰੂ ਸੋਲਹੇ ਮ:੫ ਪੰਨਾ ੧੦੭੫**

ਗੁਰਮਤਿ ਦੇ ਮਹਾਨ ਦਾਰਸ਼ਨਿਕ ਭਾਈ ਗੁਰਦਾਸ ਜੀ ਨੇ ਵੀ ਸਾਹਿਬਾਂ ਦੇ ਬਚਨਾਂ ਦੀ ਪ੍ਰੋੜ੍ਹਤਾ ਵਿੱਚ ਫੁਰਮਾਨ ਕੀਤਾ ਹੈ।

**ਲਖ ਚਉਰਾਸੀਹ ਜੂਨਿ ਵਿਚਿ ਉਤਮੁ ਜੂਨਿ ਸੁ ਮਾਣਸ ਦੇਹੀ ॥**

**ਵਾਰ ੧੫ ਪਉੜੀ ੩**

**ਅਤੇ : ਲਖ ਚਉਰਾਸੀਹ ਜੂਨਿ ਵਿੱਚ ਮਾਣਸ ਜਨਮ ਦੁਲੰਭ ਉਪਾਯਾ ॥**

**ਵਾਰ ੮ ਪਉੜੀ ੬**

ਪੁਰਾਤਨ ਧਰਮ ਗ੍ਰੰਥਾਂ ਅਤੇ ਗੁਰਬਾਣੀ ਅਨੁਸਾਰ ਇੱਕ ਮਨੁੱਖ ਜੂਨ ਨੂੰ ਛੱਡ ਕੇ ਬਾਕੀ ਸਾਰੀਆਂ ਜੂਨਾਂ ਭੋਗ ਜੂਨਾਂ ਹਨ। ਮਨੁੱਖਾ ਜਨਮ ਜਿੱਥੇ ਭੋਗ ਜੂਨ ਹੈ ਉੱਥੇ ਪੂਰਬ ਕਮਾਈ ਨੂੰ ਮੇਟਣ ਵਾਸਤੇ ਅਤੇ ਪ੍ਰਭੂ ਨਾਲ ਮਿਲਣ ਵਾਸਤੇ ਕਰਮ ਜੂਨ ਵੀ ਹੈ। ਮਨੁੱਖ ਭੋਗ ਜੂਨ ਦੇ ਨਿਯਮ ਅਨੁਸਾਰ ਪਿਛਲੇ ਕੀਤੇ ਹੋਏ ਮਾੜੇ ਜਾਂ ਚੰਗੇ ਕਰਮਾਂ ਦੇ ਫਲ ਨੂੰ ਦੁੱਖ ਜਾਂ ਸੁੱਖ ਦੇ ਰੂਪ ਵਿੱਚ ਭੁਗਤਦਾ ਹੈ। ਸਤਿਗੁਰੂ ਅਰਜਨ ਦੇਵ ਜੀ ਦਾ ਫੁਰਮਾਨ ਹੈ, ਹੇ ਮਨੁੱਖ ! ਦੁੱਖ ਆਉਣ ਤੇ ਕਿਸੇ ਨੂੰ ਦੋਸ਼ੀ ਨ ਠਹਿਰਾ, ਇਹ ਦੁੱਖ ਤੇਰੇ ਕੀਤੇ ਹੋਏ ਮਾੜੇ ਕਰਮਾਂ ਦਾ ਹੀ ਫਲ ਹੈ, ਕਿਉਂਕਿ ਪੂਰਬ ਕਮਾਈ ਵਿੱਚ ਜਿਹੋ ਜਿਹਾ ਤੂੰ ਕਰਮ ਕੀਤਾ ਹੈ, ਇਸ ਸੰਸਾਰ ਵਿੱਚ ਤੈਨੂੰ ਉਸ ਕਰਮ ਬੀਜ ਦਾ ਹੀ ਫਲ ਦੁੱਖ ਜਾਂ ਸੁੱਖ ਦੇ ਰੂਪ ਵਿੱਚ ਮਿਲ ਰਿਹਾ ਹੈ।

**ਦਦੈ ਦੋਸੁ ਨ ਦੇਊ ਕਿਸੈ ਦੋਸੁ ਕਰੰਮਾ ਆਪਣਿਆ ॥**
**ਜੋ ਮੈ ਕੀਆ ਸੋ ਮੈ ਪਾਇਆ ਦੋਸੁ ਨ ਦੀਜੈ ਅਵਰ ਜਨਾ ॥੨੧॥**

**ਆਸਾ ਮ: ੧ ਪੰਨਾ ੪੩੩**

**ਅਤੇ : ਦੋਸੁ ਨ ਦੀਜੈ ਕਾਹੂ ਲੋਗ ॥ ਜੋ ਕਮਾਵਨੁ ਸੋਈ ਭੋਗ ॥**

**ਰਾਮਕਲੀ ਮ: ੫ ਪੰਨਾ ੮੮੮**

ਹੇ ਪ੍ਰਾਣੀ ! ਇਹ ਸਾਰੇ ਦੁੱਖ ਅਤੇ ਸੁੱਖ ਜੋ ਤੂੰ ਭੋਗ ਰਿਹਾ ਹੈ ਇਹ ਸਾਰੇ ਤੇਰੇ ਪੂਰਬਲੇ ਕਰਮਾਂ ਦੇ ਹੀ ਫਲ ਹਨ।

**ਸੁਖੁ ਦੁਖੁ ਪੁਰਬ ਜਨਮ ਦੇ ਕੀਏ ॥**
**ਸੋ ਜਾਣੈ ਜਿਨਿ ਦਾਤੈ ਦੀਏ ॥** **ਮਾਰੂ ਮ: ੧ ਪੰਨਾ ੧੦੩੦**

ਪਿਛਲੇ ਜਨਮਾਂ ਵਿੱਚ ਕੀਤੇ ਮਾੜੇ ਕਰਮ, ਜਿਨ੍ਹਾਂ ਦਾ ਫਲ ਮਨੁੱਖ ਇਸ ਜਨਮ ਵਿੱਚ ਦੁੱਖ ਦੇ ਰੂਪ ਵਿੱਚ ਭੋਗਦਾ ਹੈ। ਜੇ ਮਨੁੱਖ ਇਸ ਮਨੁੱਖਾ ਜਨਮ ਵਿੱਚ ਗੁਰੂ ਅਗਵਾਈ ਅਨੁਸਾਰ ਚਲ ਕੇ ਪ੍ਰਮੇਸ਼ਰ ਦੇ ਨਾਮ ਜਪ ਦਾ ਪੱਲਾ ਫੜ ਲਵੇ ਤਾਂ ਮਨੁੱਖ ਨੂੰ ਦੁੱਖ ਦੇਣ ਵਾਲੀ ਪੂਰਬ ਕਮਾਈ ਖ਼ਤਮ ਵੀ ਹੋ ਸਕਦੀ ਹੈ। ਸਤਿਗੁਰੂ ਅਰਜਨ ਦੇਵ ਜੀ ਦਾ ਫੁਰਮਾਨ ਹੈ ਕਿ ਕਿਸੇ ਮਨੁੱਖ ਨੇ ਪਿਛਲੇ ਜਨਮ ਵਿੱਚ ਅਨੇਕਾਂ ਭਿਆਨਕ ਮਾੜੇ ਅਤੇ ਹਤਿਆਵੀ[1] ਕਰਮ ਕਰ ਲਏ ਹੋਣ ਜਿਨ੍ਹਾਂ ਦੇ ਫਲਸਰੂਪ ਮਨੁੱਖ ਨੂੰ ਬਹੁਤ ਜ਼ਿਆਦਾ ਦੁੱਖ ਪ੍ਰਾਪਤ ਹੋਣਾ ਹੋਵੇ ਅਤੇ ਕਈ ਜਨਮਾਂ ਤੱਕ ਅੱਤ ਗਰੀਬੀ ਅਤੇ ਅੱਤ ਦਰਿੱਦਰ ਦਾ ਦੁੱਖ ਝਲਣਾ ਪੈਣਾ ਹੋਵੇ। ਅਜਿਹੇ ਸਾਰੇ ਪਾਪ ਕਰਮ, ਪ੍ਰਮੇਸ਼ਰ ਦਾ ਨਾਮ ਜਪਣ ਨਾਲ ਇਸ ਤਰ੍ਹਾਂ ਨਸ਼ਟ ਹੋ ਜਾਂਦੇ ਹਨ ਜਿਸ ਤਰ੍ਹਾਂ ਲੱਖਾਂ ਮਣ ਲੱਕੜ ਦੇ ਢੇਰ ਨੂੰ ਥੋੜ੍ਹੀ ਜਿਹੀ ਅੱਗ ਥੋੜ੍ਹੇ ਸਮੇਂ ਵਿੱਚ ਰਾਖ ਕਰ ਦਿੰਦੀ ਹੈ। ਸਤਿਗੁਰੂ ਜੀ ਦਾ ਫੁਰਮਾਨ ਹੈ।

**ਘੋਰ ਦੁਖੵੰ, ਅਨਿਕ ਹਤੵੰ[1] ਜਨਮ ਦਾਰਿਦ੍ਰੰ ਮਹਾ ਬਿਖੵਾਦੰ ॥**
**ਮਿਟੰਤ ਸਗਲ ਸਿਮਰੰਤ ਹਰਿ ਨਾਮ ਨਾਨਕ**
**ਜੈਸੇ ਪਾਵਕ ਕਾਸਟ ਭਸਮੰ ਕਰੋਤਿ ॥ ੧੯ ॥** **ਸ. ਸਹਸਕ੍ਰਿਤੀ ਪੰਨਾ ੧੩੫੫**

ਸਤਿਗੁਰੂ ਅਰਜਨ ਦੇਵ ਜੀ ਦਾ ਜੈਤਸਰੀ ਵਾਰ ਵਿੱਚ ਫੁਰਮਾਨ ਹੈ—

**ਈਧਣੁ[2] ਕੀਤੋਮੂ ਘਣਾ ਭੋਰੀ[3] ਦਿਤੀਮੁ ਭਾਹਿ[4] ॥**
**[5]ਮਨਿ ਵਸੰਦੜੋ ਸਚੁ ਸਹੁ ਨਾਨਕ ਹਭੇ ਡੁਖੜੇ ਉਲਾਹਿ ॥੨ ॥**

**ਜੈਤਸਰੀ ਵਾਰ ਮ: ੫, ਪੰਨਾ ੭੦੬**

ਜਿੱਥੇ ਮਨੁੱਖ ਇਸ ਕਰਮ ਜੂਨ (ਮਨੁੱਖਾ ਸਰੀਰ) ਦੁਆਰਾ ਪੁਰਬ ਕਮਾਈ ਨੂੰ ਮੇਟ ਸਕਦਾ ਹੈ, ਉੱਥੇ ਇਸੇ ਮਨੁੱਖਾ ਜਨਮ ਦੇ ਵਸੀਲੇ ਨਾਲ ਕੋਈ ਮਨੁੱਖ ਗੁਰੂ ਅਗਵਾਈ ਵਿੱਚ ਚਲ ਕੇ ਆਪਣੇ ਮਾਲਕ ਦੇ ਨੇੜੇ ਹੋ ਕੇ ਉਸ ਵਿੱਚ ਅਭੇਦ ਵੀ ਹੋ ਸਕਦਾ ਹੈ। ਕੋਈ ਮਨੁੱਖ ਆਪਣੇ ਮਨ ਦੇ ਪਿੱਛੇ ਲੱਗ ਕੇ ਮਾੜੇ ਕਰਮ ਕਰਕੇ ਆਪਣੇ ਪ੍ਰਭੂ ਤੋਂ ਕਈ ਜਨਮਾਂ ਦੀ ਦੂਰੀ ਵੀ ਪਾ ਸਕਦਾ ਹੈ। ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਜਪੁਜੀ ਸਾਹਿਬ ਵਿੱਚ ਫੁਰਮਾਨ ਹੈ—

**ਕਰਮੀ ਆਪੋ ਆਪਣੀ ਕੇ ਨੇੜੈ ਕੇ ਦੂਰਿ ॥** ਜਪੁਜੀ ਸ: ਪੰਨਾ ੮

ਕਿਉਂ ਕਿ ਆਪਾਂ, ਆਪਣੇ ਮਾਲਕ ਪ੍ਰਭੂ ਤੋਂ ਆਪ ਹੁਦਰੇ ਕਰਮ ਕਰਕੇ ਹੀ ਵਿਛੜੇ ਹਾਂ ਸਤਿਗੁਰੂ ਅਰਜਨ ਦੇਵ ਜੀ ਦਾ ਬਾਰਾਮਾਹ ਬਾਣੀ ਅੰਦਰ ਫੁਰਮਾਨ ਹੈ—**"ਕਿਰਤਿ ਕਰਮ ਕੇ ਵੀਛੁੜੇ ਕਰਿ ਕਿਰਪਾ ਮੇਲਹੁ ਰਾਮ।"** ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਇਸੇ

੧. ਕਤਲ ਕਰ ਦੇਣ ਦੇ ਕਰਮ ੨. ਬਾਲਣ ੩. ਭੋਰਾ ਜਿੰਨੀ ੪. ਅੱਗ ੫. ਜੇ ਮਨ ਵਿੱਚ ਸੱਚੇ ਵਹਿਗੁਰੂ ਦਾ ਨਾਮ ਵਸ ਜਾਵੇ।



ਫੁਰਮਾਨ ਦੀ ਪ੍ਰੋੜ੍ਹਤਾ ਬਾਬਾ ਰਵਿਦਾਸ ਜੀ ਨੇ ਧਨਾਸਰੀ ਰਾਗ ਵਿੱਚ ਆਪਣਾ ਅਨੁਭਵ ਲਿਖ ਕੇ ਪ੍ਰਭੂ ਚਰਨਾਂ ਵਿੱਚ ਮੇਲ ਦੀ ਅਰਦਾਸ ਕੀਤੀ ਹੈ। ਹੇ ਪ੍ਰਭੂ ! **"ਬਹੁਤ ਜਨਮ** ਬਿਛੁਰੇ ਥੇ ਮਾਧਉ ਇਹੁ **ਜਨਮੁ ਤੁਮਾਰੇ ਲੇਖੇ ॥"**

ਮਨ ਪਿਛੇ ਲੱਗ ਕੇ ਆਪ ਹੁਦਰੇ ਕਰਮ ਕਰਨ ਨਾਲ ਪ੍ਰਭੂ ਤੋਂ ਕਿੰਨੇ ਕੁ ਜਨਮਾਂ ਦੀ ਦੂਰੀ ਪੈ ਜਾਂਦੀ ਹੈ ? ਸਤਿਗੁਰੂ ਜੀ ਨੇ ਕੋਈ ਨਿਸ਼ਚਿਤ ਸਮਾਂ ਨਿਯਮਤ ਨਹੀਂ ਕੀਤਾ ਕਿਉਂ ਕਿ ਜਿਸ ਨੇ ਵਰਤਮਾਨ ਸਮੇਂ ਵਿੱਚ ਥੋੜ੍ਹੇ ਮਾੜੇ ਕਰਮ ਕੀਤੇ ਉਸ ਦੀ ਆਪਣੇ ਮਾਲਕ ਪ੍ਰਭੂ ਨਾਲੋਂ ਥੋੜ੍ਹੀ ਦੂਰੀ ਪਈ, ਜਿਸ ਨੇ ਮਨ ਪਿੱਛੇ ਲੱਗ ਕੇ ਬਹੁਤੇ ਹੀ ਆਪ ਹੁਦਰੇ ਮਾੜੇ ਕਰਮ ਕਰ ਲਏ ਉਸ ਦੀ ਆਪਣੇ ਪ੍ਰਭੂ ਨਾਲੋਂ ਅਨੇਕਾਂ ਜਨਮਾਂ ਦੀ ਦੂਰੀ ਪੈ ਗਈ। ਇਸੇ ਕਰਕੇ ਹੀ ਸਤਿਗੁਰੂ ਅਰਜਨ ਦੇਵ ਜੀ ਨੇ ਗਉੜੀ ਰਾਗ ਵਿੱਚ ਇੱਕ ਸ਼ਬਦ ਉਚਾਰਨ ਕਰਕੇ ਮਨੁੱਖਾ ਜਨਮ ਨੂੰ ਸੰਵਾਰਨ, ਸੰਭਾਲਣ ਅਤੇ ਪ੍ਰਭੂ ਨਾਲ ਮਿਲਣ ਲਈ ਯਤਨਸ਼ੀਲ ਹੋਣ ਲਈ ਸਾਵਧਾਨ ਕੀਤਾ ਹੈ ਅਤੇ ਨਾਲ ਹੀ ਚਿਤਾਵਨੀ ਵੀ ਦਿੱਤੀ ਹੈ ਕਿ ਜੇ ਇਸ ਅਮੋਲਕ ਸਮੇਂ ਤੋਂ ਲਾਭ ਪ੍ਰਾਪਤ ਨਾ ਕੀਤਾ ਫਿਰ **"ਜਮਿ ਜਮਿ ਮਰੈ ਮਰੈ ਫਿਰਿ ਜੰਮੈ ॥ ਬਹੁਤੁ ਸਜਾਇ ਪਇਆ ਦੇਸਿ ਲੰਮੈ ॥"** ਦਾ ਚੱਕਰ ਬਣ ਜਾਵੇਗਾ। ਇਹ ਚੱਕਰ ਕਿੰਨਾ ਕੁ ਚਿਰ ਚਲਦਾ ਰਹੇਗਾ, ਸਤਿਗੁਰੂ ਜੀ ਦਾ ਫੁਰਮਾਨ ਪੜ੍ਹ ਲਈਏ ਸੋਝੀ ਪੈ ਜਾਵੇਗੀ। ਆਪ ਦਾ ਫੁਰਮਾਨ ਹੈ, ਹੇ ਜੀਵ ! ਜੇ ਮਨੁੱਖਾ ਜਨਮ ਵਿੱਚ ਪ੍ਰਭੂ ਨਾਲ ਨਾ ਜੁੜ ਸਕਿਆ ਫਿਰ,

**ਕਈ ਜਨਮ ਭਏ ਕੀਟ ਪਤੰਗਾ[1] ॥**
**ਕਈ ਜਨਮ ਗਜ[2] ਮੀਨ[3] ਕੁਰੰਗਾ[4] ॥**
**ਕਈ ਜਨਮ ਪੰਖੀ[5] ਸਰਪ ਹੋਇਓ ॥**
**ਕਈ ਜਨਮ ਹੈਵਰ[6] ਬ੍ਰਿਖ[7] ਜੋਇਓ ॥੧ ॥**
**ਮਿਲੁ ਜਗਦੀਸ ਮਿਲਨ ਕੀ ਬਰੀਆ ॥**
**ਚਿਰੰਕਾਲ ਇਹ ਦੇਹ ਸੰਜਰੀਆ ॥੧ ॥ ਰਹਾਉ ॥**
**ਕਈ ਜਨਮ ਸੈਲ[8] ਗਿਰਿ[9] ਕਰਿਆ ॥**
**ਕਈ ਜਨਮ ਗਰਭ ਹਿਰਿ ਖਰਿਆ[10] ॥**
**ਕਈ ਜਨਮ ਸਾਖ[11] ਕਰਿ ਉਪਾਇਆ ॥**
**ਲਖ ਚਉਰਾਸੀਹ ਜੋਨਿ ਭ੍ਰਮਾਇਆ ॥੨।**

**ਗਉੜੀ ਗੁਆਰੇਰੀ ਮ: ੫, ਪੰਨਾ ੧੭੬**

ਦਾ ਜੂਨ ਚੱਕਰ ਤੇਰੇ ਗਲ ਵਿੱਚ ਪੈ ਜਾਵੇਗਾ। ਮਨੁੱਖਾ ਜਨਮ ਬੜਾ ਕੀਮਤੀ ਅਤੇ ਦੁਰਲਭ ਹੈ। ਇਸੇ ਜਨਮ ਵਿੱਚ ਹੀ ਨਾਮ ਜਪ ਦੁਆਰਾ ਪੁਰਬ ਕਮਾਈ ਨੂੰ ਮੇਟ ਕੇ ਪ੍ਰਭੂ ਨਾਲ ਅਭੇਦ ਹੋ ਜਾਣ ਲਈ ਯਤਨਸ਼ੀਲ ਹੋ ਜਾਣਾ ਚਾਹੀਦਾ ਹੈ।

੧. ਕੀੜੇ ਪਤੰਗੇ ੨. ਹਾਥੀ ੩. ਮੱਛੀ ੪. ਹਿਰਨ ੫. ਪੰਛੀ ਅਤੇ ਸੱਪ ੬. ਘੋੜੇ ੭. ਬਲਦ ੮. ਪਥਰ, ੯. ਪਹਾੜ, ੧੦. ਗਰਭ ਵਿਚ ਹੀ ਨਾਸ਼ ਹੋ ਗਿਆ, ੧੧. ਬਨਾਸਪਤੀ।

# ਮਾਨਸ ਜਨਮੁ ਦੁਲੰਭੁ ਹੈ

ਸੰਸਾਰ ਵਿੱਚ ਵੀ ਆਪਾਂ ਵੇਖਦੇ ਹਾਂ ਕਈ ਵਸਤੂਆਂ ਸੁਖੈਨ ਹੀ ਪ੍ਰਾਪਤ ਹੋ ਜਾਂਦੀਆਂ ਹਨ ਉਨ੍ਹਾਂ ਦੀ ਪ੍ਰਾਪਤੀ ਲਈ ਕੋਈ ਬਹੁਤਾ ਯਤਨ ਨਹੀਂ ਕਰਨਾ ਪੈਂਦਾ, ਪਰ ਕੁਝ ਇੱਕ ਵਸਤੂਆਂ ਬਹੁਤ ਕੀਮਤੀ ਅਤੇ ਦੁਰਲਭ ਹੁੰਦੀਆਂ ਹਨ, ਜੋ ਸਹਿਜੇ ਕੀਤੇ ਹਰ ਇੱਕ ਨੂੰ ਪ੍ਰਾਪਤ ਨਹੀਂ ਹੁੰਦੀਆਂ ਜਿਸ ਨੂੰ ਦੁਰਲਭ ਵਸਤੂਆਂ ਹੀਰੇ ਜਵਾਹਰਾਤ, ਪਾਰਸ ਚਿੰਤਾਮਣੀ ਆਦਿ ਵਿੱਚੋਂ ਇਕ ਵੀ ਪ੍ਰਾਪਤ ਹੋ ਜਾਵੇ ਸਾਰਾ ਸੰਸਾਰ ਉਸ ਨੂੰ ਭਾਗਸ਼ੀਲ ਅਤੇ ਧਨਵਾਨ ਕਹਿੰਦਾ ਹੈ। ਇਹ ਤਾਂ ਸੰਸਾਰ ਦੀਆਂ ਕੀਮਤੀ ਚੀਜਾਂ ਦੀ ਉਦਾਹਰਣ ਹੈ। ਮਨੁੱਖਾ ਜਨਮ ਤਾਂ ਇੰਨਾ ਕੀਮਤੀ ਅਤੇ ਦੁਰਲਭ ਹੈ ਕਿ ਇਸ ਮਨੁੱਖਾ ਜਨਮ ਦੀ ਪ੍ਰਾਪਤੀ ਲਈ ਤਾਂ ਦੇਵਤੇ ਵੀ ਨਿੱਤ ਲੋਚਾ ਕਰਦੇ ਹਨ, ਕਿ ਕਿਵੇਂ ਅਤੇ ਕਦੋਂ ਸਾਨੂੰ ਮਨੁੱਖਾ ਜਨਮ ਦੀ ਪ੍ਰਾਪਤੀ ਹੋਵੇ ਤਾਂ ਜੋ ਅਸੀਂ ਮਨੁੱਖਾ ਜਨਮ ਦੇ ਵਸੀਲੇ ਨਾਲ ਪ੍ਰਭੂ ਸਿਮਰਨ ਕਰਕੇ ਆਪਣੇ ਮੂਲ ਪ੍ਰਮਾਤਮਾ ਨਾਲ ਅਭੇਦ ਹੋ ਸਕੀਏ। ਬਾਬਾ ਕਬੀਰ ਜੀ ਦਾ ਮਨੁੱਖਾ ਜਨਮ ਦੀ ਮਹਾਨਤਾ ਦਰਸਾਉਂਦਾ ਪਿਆਰਾ ਬਚਨ ਪੜ੍ਹੀਏ ਦੁਰਲਭ ਮਨੁੱਖ ਜਨਮ ਦੀ ਮਹਾਨਤਾ ਦਾ ਪਤਾ ਚਲ ਜਾਏਗਾ। ਆਪ ਜੀ ਦਾ ਬਚਨ ਹੈ—

**ਗੁਰ ਸੇਵਾ ਤੇ ਭਗਤਿ ਕਮਾਈ ॥**
**ਤਬ ਇਹ ਮਾਨਸ ਦੇਹੀ ਪਾਈ ॥**
**ਇਸ ਦੇਹੀ ਕਉ ਸਿਮਰਹਿ ਦੇਵ ॥**
**ਸੋ ਦੇਹੀ ਭਜੁ ਹਰਿ ਕੀ ਸੇਵ ॥੧॥** **ਭੈਰਉ ਕਬੀਰ ਜੀ, ਪੰਨਾ** ੧੧੫੯

ਐਸੇ ਅਮੋਲਕ ਅਤੇ ਦੁਰਲਭ ਮਨੁੱਖਾ ਜਨਮ ਪ੍ਰਤੀ ਬਾਬਾ ਕਬੀਰ ਜੀ ਚੇਤਾਵਨੀ ਵੀ ਦਿੰਦੇ ਹਨ, ਕਿ ਹੇ ਸੰਸਾਰ ਦੇ ਲੋਕੋ ! ਮਨੁੱਖਾ ਜਨਮ ਬੜਾ ਦੁਰਲਭ ਅਤੇ ਕੀਮਤੀ ਹੈ। ਅਮੋਲਕ ਮਨੁੱਖਾ ਜਨਮ ਬਾਰ-ਬਾਰ ਪ੍ਰਾਪਤ ਨਹੀਂ ਹੋਣਾ ਜਿਵੇਂ ਦਰਖਤ ਦੀ ਡਾਲ੍ਹੀ ਨਾਲੋਂ ਫਲ ਪੱਕ ਕੇ ਧਰਤੀ ਉੱਪਰ ਡਿਗ ਜਾਂਦਾ ਹੈ ਮੁੜ ਕੇ ਉਹ ਫਲ ਦਰਖਤ ਦੀ ਡਾਲ੍ਹੀ ਨਾਲ ਨਹੀਂ ਲੱਗਦਾ।

**ਕਬੀਰ ਮਾਨਸ ਜਨਮੁ ਦੁਲੰਭੁ ਹੈ ਹੋਇ ਨ ਬਾਰੈ ਬਾਰ ॥**
**ਜਿਉ ਬਨ ਫਲ ਪਾਕੇ ਭੁਇ ਗਿਰਹਿ ਬਹੁਰਿ ਨ ਲਾਗਹਿ ਡਾਰ ॥੩੦॥**

**ਸਲੋਕ ਕਬੀਰ ਜੀ ਪੰਨਾ ੧੩੬੬**

ਸਤਿਗੁਰੂ ਅਰਜਨ ਦੇਵ ਜੀ ਪੱਤਿਆਂ ਦੀ ਉਦਾਹਰਣ ਦੇ ਕੇ ਸਾਨੂੰ ਮਨੁੱਖਾ ਜਨਮ ਦੀ ਮਹਾਨਤਾ ਦਰਸਾਉਂਦੇ ਹਨ, ਕਿ ਮਨੁੱਖਾ ਜਨਮ ਬੜਾ ਕੀਮਤੀ ਹੈ ਇਸ ਨੂੰ ਸਫਲਾ ਕਰ ਲੈਣਾ ਚਾਹੀਦਾ ਹੈ। ਜੇ ਮਨੁੱਖਾ ਜਨਮ ਦਾ ਸਮਾਂ ਇੱਕ ਵਾਰੀ ਹੱਥ ਵਿੱਚੋਂ ਨਿਕਲ ਗਿਆ ਮੁੜ ਪ੍ਰਾਪਤ ਨਹੀਂ ਹੋਣਾ ਜਿਵੇਂ ਦਰਖਤ ਦੀ ਡਾਲ੍ਹੀ ਨਾਲੋਂ ਇੱਕ ਵਾਰੀ ਪੱਤੇ ਵੱਖ ਹੋ ਜਾਣ ਮੁੜ ਦੁਬਾਰਾ ਉਸ ਡਾਲ੍ਹੀ ਨਾਲ ਨਹੀਂ ਜੁੜਦੇ। ਇਸੇ ਤਰ੍ਹਾਂ ਜੇ ਸਰੀਰ ਵਿੱਚੋਂ ਇੱਕ ਵਾਰੀ



ਸਵਾਸ ਵੱਖ ਹੋ ਗਏ ਮੁੜ ਦੁਬਾਰਾ ਚਾਲੂ ਨਹੀਂ ਕੀਤੇ ਜਾ ਸਕਣੇ। ਸਮਾਂ ਬੀਤ ਜਾਣ ਉਪਰੰਤ ਮਨੁੱਖਾ ਸਰੀਰ ਦੁਆਰਾ ਕੀਤੇ ਮਾੜੇ ਕਰਮਾਂ ਦਾ ਫਲ ਅਵੱਸ਼ ਭੁਗਤਣਾ ਹੀ ਪਵੇਗਾ।

**ਤਰਵਰ ਵਿਛੁੰਨੇ ਨਹ ਪਾਤ ਜੁੜਤੇ ਜਮ ਮਗਿ ਗਉਨੁ ਇਕੇਲੀ ॥**
**ਬਿਨਵੰਤ ਨਾਨਕ ਬਿਨੁ ਨਾਮ ਹਰਿ ਕੇ ਸਦਾ ਫਿਰਤ ਦੁਹੇਲੀ ॥**

**ਬਿਹਾਗੜਾ ਮ: ੫, ਪੰਨਾ ੫੪੬**

ਸਤਿਗੁਰੂ ਅਰਜਨ ਦੇਵ ਜੀ ਦੀ ਗਾਥਾ ਬਾਣੀ ਵਿੱਚੋਂ ਚਿਤਾਵਨੀ ਭੀ ਸੁਣਨ ਜੋਗ ਹੈ। ਆਪ ਜੀ ਸੰਕੇਤ ਦਿੰਦੇ ਹਨ, ਕਿ ਜਿਸ ਤਰ੍ਹਾਂ ਦਰਖਤ ਦੀ ਡਾਲ੍ਹੀ ਨਾਲੋਂ ਇੱਕ ਵਾਰੀ ਪੱਤੇ ਝੜ੍ਹ ਜਾਣ ਉਹ ਭੁਰ ਕੇ ਖਾਕ ਹੋ ਜਾਂਦੇ ਹਨ, ਪਰ ਦਰਖਤ ਦੀ ਡਾਲ੍ਹੀ ਨਾਲ ਦੁਬਾਰਾ ਨਹੀਂ ਜੁੜਦੇ। ਇਸੇ ਤਰ੍ਹਾਂ ਜਿਨ੍ਹਾਂ ਨੇ ਮਨੁੱਖਾਂ ਜਨਮ ਦੀ ਸਫਲਤਾ ਵਾਸਤੇ ਨਾਮ ਨਹੀਂ ਜਪਿਆ ਉਨ੍ਹਾਂ ਨੂੰ ਮੁੜ ਮਨੁੱਖਾ ਜਨਮ ਪ੍ਰਾਪਤ ਨਹੀਂ ਹੋਣਾ ਅਤੇ ਉਹ ਅਨੇਕਾਂ ਜੂਨਾਂ ਵਿੱਚ ਭਟਕਦੇ ਦਿਨ ਰਾਤ ਦੁੱਖਾਂ ਦੇ ਲਫੇੜੇ ਖਾਈ ਜਾਣਗੇ। ਆਪ ਦਾ ਬਚਨ ਹੈ।

**ਪਤ੍ਰ ਭੁਰਿਜੇਣ ਝੜੀਯੰ ਨਹ ਜੜੀਅੰ ਪੇਡ ਸੰਪਤਾ ॥**
**ਨਾਮ ਬਿਹੂਣ ਬਿਖਮਤਾ ਨਾਨਕ ਬਹੰਤਿ ਜੋਨਿ ਬਾਸਰੋ ਰੈਣੀ ॥੮॥**

**ਗਾਥਾ ਮ: ੫, ਪੰਨਾ ੧੩੬੦**

ਇਸ ਲਈ ਦੁਰਲਭ ਮਨੁੱਖਾ ਜਨਮ ਦੇ ਸਮੇਂ ਨੂੰ ਜਰੂਰ ਹੀ ਸਫਲਾ ਕਰ ਲੈਣਾ ਚਾਹੀਦਾ ਹੈ।

# ਮਨੁੱਖ ਅਤੇ ਪਸ਼ੂ ਵਿੱਚ ਅੰਤਰ

ਪ੍ਰਮਾਤਮਾਂ ਨੇ ਚਉਰਾਸੀ ਲੱਖ ਜੂਨ ਪੈਦਾ ਕੀਤੀ ਹੈ। ਇਨ੍ਹਾਂ ਸਾਰੀਆਂ ਜੂਨਾਂ ਨੂੰ ਪ੍ਰਮਾਤਮਾ ਨੇ ਸਰੀਰ ਨੂੰ ਜੀਵਤ ਰੱਖਣ ਤੱਕ ਹੀ ਗਿਆਨ ਬਖਸ਼ਿਆ ਹੈ। ਸਾਰਕੁਤਾਵਲੀ ਦੇ ਕਰਤਾ ਨੇ ਮਨੁੱਖ ਦੇ ਅਤੇ ਪਸ਼ੂ ਦੇ ਚਾਰ ਕਰਮਾਂ ਦੀ ਸਾਂਝ ਦਰਸਾ ਕੇ ਮਨੁੱਖ ਨੂੰ ਸਾਰੀਆਂ ਜੂਨਾਂ ਦਾ ਸਿਰਮੌਰ ਇਸ ਕਰਕੇ ਦਰਸਾਇਆ ਹੈ, ਕਿਉਂਕਿ ਪ੍ਰਮਾਤਮਾ ਨੇ ਮਨੁੱਖ ਨੂੰ ਮਾੜੇ-ਚੰਗੇ ਕਰਮਾਂ ਦੀ ਵਿਤ੍ਰੇਕ ਬੁੱਧੀ ਅਤੇ ਗਿਆਨ ਬਖਸ਼ਿਸ਼ ਕੀਤਾ ਹੈ। ਜੇ ਮਨੁੱਖ ਪ੍ਰਮਾਤਮਾ ਵੱਲੋਂ ਬਖਸ਼ਿਸ਼ ਕੀਤੀ ਗਿਆਨ ਬੁੱਧੀ ਦੀ ਵਰਤੋਂ ਦੁਆਰਾ ਮਾੜੇ ਕਰਮਾਂ ਦਾ ਤਿਆਗ ਕਰਕੇ ਸ਼ੁਭ ਕਰਮਾਂ ਦਾ ਧਾਰਨੀ ਬਣ ਜਾਂਦਾ ਹੈ, ਉਹ ਤਾਂ ਮਨੁੱਖ ਕਹਾਉਣ ਦਾ ਹੱਕਦਾਰ ਹੈ। ਪਰ ਜੇ ਮਨੁੱਖ ਪਭੂ ਵੱਲੋਂ ਬਖਸ਼ਿਸ਼ ਕੀਤੇ ਗਿਆਨ ਵੱਲੋਂ ਅੱਖਾਂ ਮੀਟ ਕੇ **"ਹਾਥ ਦੀਪ ਕੂਏ ਪਰੇ"** ਦੀ ਕਾਰ ਹੀ ਕਰੀ ਜਾਂਦਾ ਹੈ ਫਿਰ ਮਨੁੱਖ ਵਿੱਚ ਅਤੇ ਪਸ਼ੂ ਵਿੱਚ ਕੋਈ ਅੰਤਰ ਨਹੀਂ।

ਪਸ਼ੂ ਵੀ ਸੌਂਦੇ ਹਨ, ਮਨੁੱਖ ਵੀ ਅਰਾਮ ਕਰਦਾ ਹੈ। ਪਸ਼ੂ ਵੀ ਆਪੋ ਆਪਣੀ ਖੁਰਾਕ

ਖਾ ਕੇ ਪੇਟ ਪੂਰਤੀ ਕਰਦੇ ਹਨ। ਮਨੁੱਖ ਵੀ ਭੋਜਨ ਛਕ ਕੇ ਪੇਟ ਦੀ ਤ੍ਰਿਪਤੀ ਕਰਦਾ ਹੈ। ਪਸ਼ੂ ਵੀ ਸੰਤਾਨ ਪੈਦਾ ਕਰਦੇ ਹਨ, ਮਨੁੱਖ ਵੀ ਆਪਣੀ ਕੁਲ ਵਿੱਚ ਵਾਧਾ ਕਰਦਾ ਹੈ। ਪਸ਼ੂ ਵੀ ਦਿਨ ਰਾਤ ਡਰ ਵਿੱਚ ਆਪਣਾ ਜੀਵਨ ਬਤੀਤ ਕਰਦੇ ਹਨ। ਮਨੁੱਖ ਨੂੰ ਵੀ ਅਨੇਕ ਪ੍ਰਕਾਰ ਦੇ ਡਰ ਅਤੇ ਸਹਿਮ ਚਿੰਮੜੇ ਹੋਏ ਹਨ।

**ਨਿਦ੍ਰ ਭੋਜਨ ਭੋਗ ਭੈਅ ਇਹ ਨਰ ਪਸ਼ੂ ਸਮਾਨ ॥**
**ਨਰਨ ਗਿਆਨ ਨਿਜ ਅਧਿਕਤਾ ਗਿਆਨ ਬਿਨਾ ਪਸ਼ੂ ਜਾਨ ॥**

ਪ੍ਰਮਾਤਮਾ ਨੇ ਮਨੁੱਖ ਜੂਨ ਤੋਂ ਬਿਨਾਂ ਬਾਕੀ ਹੋਰ ਕਿਸੇ ਵੀ ਜੂਨ ਨੂੰ ਗਿਆਨ ਦੀ ਅਤੇ ਮਾੜੇ ਚੰਗੇ ਕਰਮ ਦਾ ਨਿਰਣਾ ਕਰਨ ਦੀ ਵਿਤ੍ਰੇਕ ਬੁੱਧੀ ਬਖਸ਼ਿਸ਼ ਨਹੀਂ ਕੀਤੀ, ਜਿਸ ਕਾਰਣ ਇਸ ਸੰਸਾਰ ਵਿੱਚ ਵੀ ਉਨ੍ਹਾਂ ਵੱਲੋਂ ਕੀਤੇ ਕਰਮਾਂ ਦਾ ਨਿਰਣਾ ਕਰਕੇ ਮਾੜੇ ਕਰਮਾਂ ਦੀ ਸਜ਼ਾ ਭੁਗਤਾਉਣ ਲਈ ਕੋਈ ਨਿਆਇਪਾਲਕਾ ਅਤੇ ਜੇਹਲਾਂ ਹੀ ਬਣੀਆਂ ਹਨ ਅਤੇ ਨਾ ਹੀ ਇਨ੍ਹਾਂ ਭੋਗ ਜੂਨਾਂ ਵਾਸਤੇ ਸੰਸਾਰ ਵਿੱਚ ਨਿਯਮ-ਬੱਧ ਜੀਵਨ ਬਤੀਤ ਕਰਨ ਦੇ ਕੋਈ ਕਾਇਦੇ ਕਨੂੰਨ ਹੀ ਹੋਂਦ ਵਿੱਚ ਆਏ ਹਨ। ਇਨ੍ਹਾਂ ਗਿਆਨ ਵਿਹੂਣੀਆਂ ਜੂਨਾਂ ਨੂੰ ਨਾ ਹੀ ਕਿਸੇ ਪੀਰ, ਪੈਗੰਬਰ, ਅਵਤਾਰ, ਅਉਲੀਏ ਅਤੇ ਭਗਤ ਜਨ ਨੇ ਉਪਦੇਸ਼ ਹੀ ਦਿੱਤਾ ਹੈ। ਪਸ਼ੂ ਜੂਨਾਂ ਨੂੰ ਸੰਬੋਧਨ ਕਰਕੇ ਨਾ ਹੀ ਕੋਈ ਧਰਮ ਗ੍ਰੰਥ ਹੋਂਦ ਵਿੱਚ ਆਇਆ ਹੈ ਕਿਉਂ ਕਿ ਇਹ ਜੂਨਾਂ ਗਿਆਨ ਤੋਂ ਸੱਖਣੀਆਂ ਬੇਸਮਝ ਹਨ।

ਦੂਸਰੇ ਪਾਸੇ ਸਾਰੀਆਂ ਜੂਨਾਂ ਦੀ ਸਿਰਦਾਰ ਮਨੁੱਖਾ ਜੂਨ ਜਿਸ ਨੂੰ ਪ੍ਰਮਾਤਮਾ ਨੇ ਵਿਸ਼ੇਸ਼ ਗਿਆਨ ਦੀ ਅਤੇ ਮਾੜੇ ਚੰਗੇ ਕਰਮ ਦਾ ਨਿਰਣਾ ਕਰਨ ਵਾਲੀ ਵਿਤ੍ਰੇਕ ਬੁੱਧੀ ਦੀ ਬਖਸ਼ਿਸ਼ ਕੀਤੀ ਹੈ। ਇਸ ਨੂੰ ਸੰਸਾਰ ਅਤੇ ਸਮਾਜ ਵਿੱਚ ਨਿਯਮ-ਬੱਧ ਢੰਗ ਤਰੀਕੇ ਨਾਲ ਵਿਚਰਨ ਲਈ ਸਰਕਾਰ ਅਤੇ ਸਮਾਜ ਨੇ ਬਕਾਇਦਾ ਕਾਇਦੇ ਕਨੂੰਨ ਬਣਾਏ ਹਨ। ਸੰਸਾਰਕ ਕਨੂੰਨ ਦੀ ਉਲੰਘਣਾ ਕਰਨ ਵਾਲੇ ਮਨੁੱਖ ਦੇ ਕਰਮਾਂ ਦਾ ਲੇਖਾ ਜੋਖਾ ਕਰਕੇ ਬਕਾਇਦਾ ਸਜ਼ਾ ਭੁਗਤਾਉਣ ਲਈ ਥਾਣੇ, ਕਚੈਹਿਰੀਆਂ ਤੇ ਜੇਲ੍ਹਾਂ ਵੀ ਸਰਕਾਰ ਨੇ ਬਣਾਈਆਂ ਹਨ, ਜਿੱਥੇ ਮਨੁੱਖ ਨੂੰ ਕਨੂੰਨ ਦੀ ਉਲੰਘਣਾ ਕਰਨ ਬਦਲੇ, ਸਜ਼ਾ ਸੁਣਾਈ ਅਤੇ ਭੁਗਤਾਈ ਜਾਂਦੀ ਹੈ। ਜਦ ਤੋਂ ਪ੍ਰਭੂ ਜੀ ਨੇ ਸੰਸਾਰ ਦੀ ਰਚਨਾ ਰਚੀ ਹੈ, ਉਸੇ ਸਮੇਂ ਤੋਂ ਹੀ ਮਨੁੱਖਾ ਜਨਮ ਦੀ ਸਫਲਤਾ ਵਾਸਤੇ ਪਰਮਾਤਮਾ ਨੇ ਪੀਰਾਂ, ਪੈਗੰਬਰਾਂ, ਅਵਤਾਰਾਂ ਅਤੇ ਭਗਤਾਂ ਦੁਆਰਾ ਮਨੁੱਖ ਜਾਤ ਨੂੰ ਸੰਬੋਧਨ ਕਰਕੇ, ਆਪਣਾ ਲੋਕ ਪ੍ਰਲੋਕ ਸਵਾਰਨ ਦਾ ਉਪਦੇਸ਼ ਧਰਮ ਗ੍ਰੰਥਾਂ ਦੁਆਰਾ ਬਖਸ਼ਿਸ਼ ਕੀਤਾ ਹੈ। ਜਿਹੜਾ ਮਨੁੱਖ ਧਰਮ ਮਾਰਗ ਦੇ ਕਾਇਦੇ ਕਨੂੰਨ ਦੇ ਦਾਇਰੇ ਅੰਦਰ ਵਿਚਰ ਕੇ ਆਪਣਾ ਜੀਵਨ ਬਤੀਤ ਕਰਦਾ ਹੈ ਉਹ ਗੁਰੂ ਦੀ ਦ੍ਰਿਸ਼ਟੀ ਵਿੱਚ ਅਸਲੀ ਬੰਦਾ ਹੈ। ਜਿਹੜਾ ਮਨੁੱਖ ਧਰਮ ਮਾਰਗ ਦੇ ਉਪਦੇਸ਼ ਨੂੰ ਅੱਖੋ ਪਰੋਖੇ ਕਰਕੇ ਆਪ ਹੁਦਰਾ ਜੀਵਨ ਬਤੀਤ ਕਰਦਾ ਹੈ, ਧਾਰਮਿਕ ਨਜ਼ਰੀਏ ਅਨੁਸਾਰ ਉਸ ਮਨੁੱਖ ਵਿੱਚ ਅਤੇ ਪਸ਼ੂ ਵਿੱਚ ਕੋਈ ਅੰਤਰ ਨਹੀਂ ਕਿਉਂਕਿ ਪਸ਼ੂ ਵੀ ਅਗਿਆਨਤਾ



ਵਿੱਚ ਜੀਵਨ ਜਿਉਂਦੇ ਹਨ। ਮਨੁੱਖ ਵੀ ਗਿਆਨ ਵੱਲ ਪਿੱਠ ਕਰਕੇ ਅਗਿਆਨਤਾ ਵਾਲਾ ਜੀਵਨ ਬਤੀਤ ਕਰਦਾ ਹੈ। ਐਸੇ ਅਗਿਆਨੀ ਮਨੁੱਖਾਂ ਵੱਲ ਵੇਖ ਕੇ ਹੀ ਸਤਿਗੁਰੂ ਅਰਜਨ ਦੇਵ ਜੀ ਨੇ ਮਲਾਰ ਦੀ ਵਾਰ ਵਿੱਚ ਆਪਣਾ ਫਤਵਾ ਦਿੰਦੇ ਹੋਏ ਫੁਰਮਾਨ ਕੀਤਾ ਹੈ ਕਿ ਜਿਹੜੇ ਮਨੁੱਖ ਗੁਰੂ ਦੇ ਉਪਦੇਸ਼ ਵੱਲ ਪਿੱਠ ਕਰਕੇ, ਅਗਿਆਨੀ ਮਨ ਦੇ ਪਿੱਛੇ ਲੱਗ ਕੇ ਆਪਣਾ ਜੀਵਨ ਬਤੀਤ ਕਰਦੇ ਹਨ, ਐਸੇ ਮਨੁੱਖ ਕੂੜ ਦੇ ਵਪਾਰੀ ਹਨ, ਜਿਸ ਕਰਕੇ ਉਹ ਭੂਤਾਂ ਪ੍ਰੇਤਾਂ ਵਾਂਗ ਸੰਸਾਰ ਵਿੱਚ ਭਟਕਦੇ ਹਨ। ਐਸੇ ਮਨੁੱਖ ਅਸਲ ਵਿੱਚ ਪਸ਼ੂ ਹਨ, ਉਨ੍ਹਾਂ ਦਾ ਅੰਦਰ ਅਗਿਆਨਤਾ ਕਾਰਣ ਕਾਲਾ ਹੈ। ਵੇਖਣ ਨੂੰ ਉਹ ਮਨੁੱਖ ਲੱਗਦੇ ਹਨ, ਪਰ ਕਰਮ ਉਨ੍ਹਾਂ ਦੇ ਮਨੁੱਖਾਂ ਵਾਲੇ ਨਹੀਂ ਹਨ।

**ਮਨਮੁਖ ਵਿਣੁ ਨਾਵੈ ਕੂੜਿਆਰ ਫਿਰਹਿ ਬੇਤਾਲਿਆ ॥**
**ਪਸੂ ਮਾਣਸ ਚੰਮਿ ਪਲੇਟੇ ਅੰਦਰਹੁ ਕਾਲਿਆ ॥**

**ਮਲਾਰ ਕੀ ਵਾਰ, ਪੰਨਾ ੧੨੮੪**

**ਤਥਾ: [1]ਬਿਨੁ ਬੂਝੇ ਪਸੂ ਕੀ ਨਿਆਈ ਭ੍ਰਮਿ ਮੋਹਿ ਬਿਆਪਿਓ ਮਾਇਆ ॥**

**ਕਾਨੜਾ ਮ: ੫, ਪੰਨਾ ੧੩੦੦**

**ਅਤੇ— [2]ਬਿਨ ਬੂਝੇ ਪਸੂ ਭਏ ਬੇਤਾਲੇ ॥ ਮ: ੧, ਪੰਨਾ ੨੨੪**

ਜਿਨ੍ਹਾ ਨੇ ਸੰਸਾਰ ਵਿੱਚ ਜਨਮ ਲੈ ਕੇ ਮਨੁੱਖਾ ਜੀਵਨ ਦੇ ਮੰਤਵ ਨੂੰ ਨਹੀਂ ਜਾਣਿਆ। ਉਨ੍ਹਾਂ ਵਿੱਚ ਅਤੇ ਪਸ਼ੂਆਂ ਵਿੱਚ ਕੋਈ ਅੰਤਰ ਨਹੀਂ। ਸ੍ਰੀ ਗੁਰੂ ਅਰਜਨ ਦੇਵ ਜੀ ਦਾ ਫੁਰਮਾਨ ਹੈ।

**ਆਵਨ ਆਏ ਸ੍ਰਿਸਟਿ ਮਹਿ ਬਿਨੁ ਬੂਝੇ ਪਸੁ ਢੋਰ ॥ ਮ: ੫, ਪੰਨਾ ੨੫੧**

ਸਤਿਗੁਰੂ ਅਰਜਨ ਦੇਵ ਜੀ ਨੇ ਤਾਂ ਇਸ ਤੋਂ ਵੀ ਅਗ੍ਹਾਂ ਦੀ ਗੱਲ ਕਹਿ ਕੇ ਮਨੁੱਖ ਨੂੰ ਪ੍ਰਭੂ ਵੱਲੋਂ ਜਿੰਮੇਂ ਲੱਗੇ ਕਾਰਜ ਕਰਨ ਦੀ ਚਿਤਾਵਨੀ ਦਿੰਦੇ ਫੁਰਮਾਨ ਕੀਤਾ ਹੈ ਕਿ ਹੇ ਮਨੁੱਖ! ਵੱਡੇ ਭਾਗਾਂ ਦੀ ਬਦੌਲਤ ਤੈਨੂੰ ਪ੍ਰਮਾਤਮਾ ਨੇ ਮਨੁੱਖਾ ਸਰੀਰ ਬਖਸ਼ਿਸ਼ ਕੀਤਾ ਹੈ ਪਰ ਤੂੰ ਇਸ ਅਮੋਲਕ ਸਰੀਰ ਨਾਲ ਪ੍ਰਭੂ ਦਾ ਨਾਮ ਨਹੀਂ ਜਪ ਰਿਹਾ, ਜਿਸ ਕਰਕੇ ਤੂੰ ਆਪਣੀ ਆਤਮਾਂ ਨਾਲ ਹੀ ਵਿਸਾਹਘਾਤ ਕਰ ਰਿਹਾ ਹੈਂ। ਨਾਮ ਤੋਂ ਵਿਹੂਣਾ ਜੀਵਨ ਕਿਸੇ ਵੀ ਅਰਥ ਨਹੀਂ। ਨਾਮ ਵਿਹੂਣੇ ਜੀਵਨ ਨਾਲੋਂ ਤਾਂ ਮੌਤ ਚੰਗੀ ਹੈ। ਪ੍ਰਭੂ ਨਾਮ ਨੂੰ ਭੁਲਾ ਕੇ ਜਿਹੜਾ ਮਨੁੱਖ ਖਾਣ-ਪੀਣ, ਹੱਸਣ ਖੇਡਣ ਨੂੰ ਹੀ ਜੀਵਨ ਜਾਣ ਬੈਠਾ ਹੈ ਐਸੇ ਮਨੁੱਖ ਦਾ ਪਹਿਨਣ-ਖਾਣ ਤਾਂ ਮੁਰਦੇ ਦੀ ਦੇਹ ਨੂੰ ਹਾਰ ਸਿੰਗਾਰ ਲਾਉਣ ਸਮਾਨ ਹੈ। ਜਿਹੜੇ ਮਨੁੱਖ ਪਰਮ ਅਨੰਦ ਦੇ ਸੋਮੇਂ ਪ੍ਰਮਾਤਮਾ ਦੀ ਨਾ ਸਿਫਤ ਸਲਾਹ ਕਰਦੇ ਹਨ ਅਤੇ ਨਾ ਹੀ ਪ੍ਰਭੂ ਦੀ ਕੀਰਤੀ ਸੁਣਦੇ

੧. ਗੁਰੂ ਦੇ ਬਖਸ਼ਿਸ ਕੀਤੇ ਆਤਮਿਕ ਗਿਆਨ ਦੀ ਸੂਝ ਤੋਂ ਬਿਨਾਂ ਮਨੁੱਖ ਪਸ਼ੂ ਦੇ ਸਮਾਨ ਹੈ।
੨. ਗੁਰੂ ਗਿਆਨ ਤੋਂ ਸੱਖਣੇ ਮਨੁੱਖ, ਪਸ਼ੂਆਂ ਵਾਲੇ ਕਰਮ ਕਰਕੇ ਮਾਨੋ ਪਸ਼ੂ ਬਣ ਰਹੇ ਹਨ।

ਹਨ। ਐਸੇ ਮਨੁੱਖ ਪਸ਼ੂ, ਪੰਛੀ ਅਤੇ ਟੇਢੇ ਹੋ ਕੇ ਰੀਂਘਣ ਵਾਲੀਆਂ ਨਖਿੱਦ ਜੂਨਾਂ ਤੋਂ ਵੀ ਮੰਦੇ ਹਨ ਆਪ ਦਾ ਫੁਰਮਾਨ ਹੈ।

**ਦੁਲਭ ਦੇਹ ਪਾਈ ਵਡਭਾਗੀ ॥**
**ਨਾਮੁ ਨ ਜਪਹਿ ਤੇ ਆਤਮ ਘਾਤੀ ॥੧॥**
**ਮਰਿ ਨ ਜਾਹੀ ਜਿਨਾ ਬਿਸਰਤ ਰਾਮ ॥**
**ਨਾਮ ਬਿਹੂਨ ਜੀਵਨ ਕਉਨ ਕਾਮ ॥੧॥ ਰਹਾਉ ॥**
**ਖਾਤ ਪੀਤ ਖੇਲਤ ਹਸਤ ਬਿਸਥਾਰ ॥**
**ਕਵਨ ਅਰਥ ਮਿਰਤਕ ਸੀਗਾਰ ॥੨॥**
**ਜੋ ਨ ਸੁਨਹਿ ਜਸੁ ਪਰਮਾਨੰਦਾ ॥**
**ਪਸੁ ਪੰਖੀ ਤ੍ਰਿਗਦ ਜੋਨਿ ਤੇ ਮੰਦਾ ॥੩॥** **ਗਉੜੀ ਮਃ ੫, ਪੰਨਾ ੧੮੮**

ਜਿਸ ਪ੍ਰਮਾਤਮਾ ਨੇ ਸਾਰੀਆਂ ਜੂਨਾਂ ਦਾ ਸਿਰਮੌਰ ਮਨੁੱਖਾ ਜਨਮ ਬਖਸ਼ਿਸ਼ ਕੀਤਾ ਹੈ। ਜਿਹੜਾ ਮਨੁੱਖ ਉਸ ਨੂੰ ਯਾਦ ਨਹੀਂ ਕਰਦਾ, ਉਸ ਮਨੁੱਖ ਦੀ ਦੇਹ ਪਸ਼ੂਆਂ ਅਤੇ ਪ੍ਰੇਤਾਂ ਨਾਲੋਂ ਵੀ ਭੈੜੀ ਹੈ।

**ਪਸੂ ਪਰੇਤ ਮੁਗਧ ਤੇ ਬੁਰੀ ॥**
**ਤਿਸਹਿ ਨ ਬੂਝੈ ਜਿਨਿ ਇਹ ਸਿਰੀ ॥ ੩ ॥**

**ਰਾਮਕਲੀ ਮਃ ੫, ਪੰਨਾ ੮੯੦**

# ਮਨੁੱਖਾ ਜੀਵਨ ਦਾ ਮੰਤਵ

ਅਕਸਰ ਅਸੀਂ ਸੰਸਾਰ ਅਤੇ ਸਮਾਜ ਵਿੱਚ ਵਿਚਰਦਿਆਂ ਵੇਖਦੇ ਹਾਂ ਜਦੋਂ ਬੱਚਾ ਜਨਮ ਲੈਂਦਾ ਹੈ ਉਦੋਂ ਤੋਂ ਹੀ ਬੱਚੇ ਦੇ ਮਾਤਾ ਪਿਤਾ ਆਪਣੇ ਬੱਚੇ ਦੇ ਭਵਿੱਖ ਪ੍ਰਤੀ ਆਪਣੇ ਬੱਚੇ ਦੇ ਜੀਵਨ ਨਿਸ਼ਾਨੇ ਮਿਥਣੇ ਅਰੰਭ ਕਰ ਦਿੰਦੇ ਹਨ। ਬੱਚਾ ਖੁਦ ਆਪ ਵੀ ਵੱਡਾ ਹੋ ਕੇ ਆਪਣੇ ਜੀਵਨ ਦਾ ਲਕਸ਼ ਮਿਥਦਾ ਹੈ। ਕੋਈ ਡਾਕਟਰ, ਕੋਈ ਇੰਜਨੀਅਰ, ਅਤੇ ਕੋਈ ਬਿਜਨਸਮੈਨ ਬਣਨਾ ਆਪਣੇ ਜੀਵਨ ਦਾ ਮਨੋਰਥ ਮਿਥ ਲੈਂਦਾ ਹੈ ਅਤੇ ਛੋਟੀ ਉਮਰ ਤੋਂ ਹੀ ਅਜਿਹੇ ਮਜ਼ਮੂਨ ਆਪਣੇ ਸਕੂਲ ਦੇ ਸਿਲੇਬਸ ਵਿੱਚ ਪੜ੍ਹ ਕੇ, ਮਿਹਨਤ ਕਰਕੇ ਆਪਣੇ ਲਕਸ਼ ਦੀ ਪ੍ਰਾਪਤੀ ਤੱਕ ਬੜੀ ਲੰਬੇਰੀ ਜੱਦੋ ਜਹਿਦ ਕਰਦਾ ਰਹਿੰਦਾ ਹੈ ਅਤੇ ਆਪਣੇ ਜੀਵਨ ਨੂੰ ਉਨ੍ਹਾਂ ਚਿਰ ਸਫਲ ਨਹੀਂ ਸਮਝਦਾ ਜਿੰਨਾ ਚਿਰ ਆਪਣੇ ਮਿਥੇ ਜੀਵਨ ਨਿਸ਼ਾਨੇ ਨੂੰ ਪ੍ਰਾਪਤ ਨਹੀਂ ਕਰ ਲੈਂਦਾ। ਜਿਸ ਸਮੇਂ ਉਸ ਨੂੰ ਆਪਣੇ ਜੀਵਨ ਲਕਸ਼ ਵਿੱਚ ਸਫਲਤਾ ਮਿਲ ਜਾਂਦੀ ਹੈ। ਆਪਣੇ ਲਕਸ਼ ਦੀ ਪ੍ਰਾਪਤੀ ਉਪ੍ਰੰਤ ਜੋ ਖੁਸ਼ੀ ਅਤੇ ਪ੍ਰਸੰਨਤਾ ਉਸ ਨੂੰ ਮਿਲਦੀ ਹੈ, ਉਹ ਆਪ ਹੀ ਜਾਣਦਾ ਹੈ। ਆਪਣੇ ਜੀਵਨ ਮੰਤਵ ਵਿੱਚ ਸਫਲਤਾ ਪ੍ਰਾਪਤ ਕਰਕੇ ਉਹ ਆਪਣੇ ਜੀਵਨ ਨੂੰ ਸਕਾਰਥਾ ਸਮਝਦਾ ਅਤੇ ਸੰਸਾਰਕ ਖੁਸ਼ੀਆਂ ਖੇੜੇ ਮਾਣਦਾ ਹੈ।



ਜਿੱਥੇ ਹਰ ਮਨੁੱਖ ਸੰਸਾਰ ਵਿੱਚ ਸੁਖੀ ਜੀਵਨ ਬਤੀਤ ਕਰਨ ਲਈ ਆਪਣੇ ਜੀਵਨ ਦਾ ਲਕਸ਼ ਮਿਥਦਾ ਅਤੇ ਉਸ ਦੀ ਪ੍ਰਾਪਤੀ ਲਈ ਦਿਨ ਰਾਤ ਯਤਨਸ਼ੀਲ ਰਹਿੰਦਾ ਹੈ, ਉੱਥੇ ਹਰ ਮਨੁੱਖ ਦਾ ਜੀਵਨ ਲਕਸ਼ ਧੁਰ ਦਰਗਾਹ ਤੋਂ ਪਰਮਾਤਮਾ ਨੇ ਮਿਥ ਕੇ ਇਸ ਸੰਸਾਰ ਵਿੱਚ ਭੇਜਿਆ ਹੈ। ਮਾਇਆ ਦੇ ਅਗਿਆਨ ਭਰਮ ਕਰਕੇ ਸਾਨੂੰ ਸਾਰਿਆਂ ਨੂੰ ਇਸ ਸੰਸਾਰ ਵਿੱਚ ਭੇਜੇ ਜਾਣ ਦਾ ਮੰਤਵ ਭੁਲ ਗਿਆ ਹੈ। ਜਿਸ ਕਾਰਣ ਅਸੀਂ ਆਪਣੀ ਜਿੰਦਗੀ ਦੇ ਅਸਲੀ ਨਿਸ਼ਾਨੇ ਤੋਂ ਅਵੇਸਲੇ ਹੋ ਕੇ, **"ਫਿਰਹਿ ਜਿਉ ਬੇਤਾਲਿਆ"** ਦੀ ਜਿੰਦਗੀ ਜੀਉ ਰਹੇ ਹਾਂ। ਸਤਿਗੁਰੂ ਜੀ ਬੜੇ ਪਰਉਪਕਾਰੀ ਹਨ, ਜੋ ਸਾਨੂੰ ਜੀਵਨ ਨਿਸ਼ਾਨੇ ਤੋਂ ਘੁਥਿਆ ਹੋਇਆਂ ਨੂੰ ਹਰ ਰੋਜ ਹੀ ਬਾਰ-ਬਾਰ ਸਾਡੇ ਜੀਵਨ-ਦੇ-ਲਕਸ਼ ਨੂੰ ਯਾਦ ਕਰਵਾ-ਕਰਵਾ ਕੇ ਉਸ ਦੀ ਪ੍ਰਾਪਤੀ ਵਾਸਤੇ ਯਤਨਸ਼ੀਲ ਹੋਣ ਲਈ ਪ੍ਰੇਰਨਾ ਦਿੰਦੇ ਹਨ, ਕਿ ਹੇ ਪ੍ਰਾਣੀ ! ਪ੍ਰਮਾਤਮਾ ਨੇ ਤੈਨੂੰ ਸਾਰੀਆਂ ਜੂਨਾਂ ਵਿੱਚੋਂ ਉੱਤਮ ਮਨੁੱਖਾ ਦੇਹ ਦੀ ਬਖਸ਼ਿਸ਼ ਕੀਤੀ ਹੈ। ਇਹ ਮਨੁੱਖਾ ਜੀਵਨ ਕੇਵਲ ਖਾਣ, ਪੀਣ, ਭੋਗਣ, ਜਾਂ ਨਿਰਾ ਸੰਸਾਰਕ ਕੰਮਾਂ ਦੀ ਦੌੜ ਭੱਜ ਕਰੀ ਜਾਣ ਲਈ ਨਹੀਂ ਮਿਲਿਆ। ਮਨੁੱਖਾ ਜਨਮ ਤਾਂ ਪ੍ਰਮਾਤਮਾ ਨੇ ਤੈਨੂੰ ਆਪਣੇ ਨਾਲ ਮਿਲਾਉਣ ਲਈ ਬਖਸ਼ਿਸ਼ ਕੀਤਾ ਹੈ। ਸਾਹਿਬਾਂ ਦਾ ਆਸਾ ਰਾਗ ਵਿੱਚ ਫੁਰਮਾਨ ਹੈ।

**ਭਈ ਪਰਾਪਤਿ ਮਾਨੁਖ ਦੇਹੁਰੀਆ ॥**
**ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ ॥**
**ਅਵਰਿ ਕਾਜ ਤੇਰੈ ਕਿਤੈ ਨ ਕਾਮ ॥**
**ਮਿਲੁ ਸਾਧਸੰਗਤਿ ਭਜੁ ਕੇਵਲ ਨਾਮ ॥** **ਆਸਾ ਮਃ ੫, ਪੰਨਾ ੩੭੮**

ਹੇ ਜੀਵ ! ਜਰਾ ਸੋਚ ਸਮਝ ਅਤੇ ਗੁਰੂ ਦੇ ਉਪਦੇਸ਼ ਨੂੰ ਸੁਣ ਕੇ ਉਸ ਉਤੇ ਅਮਲ ਕਰ। ਮਨੁੱਖਾ ਜਨਮ ਕੋਈ ਸੌਖਾ ਪ੍ਰਾਪਤ ਨਹੀਂ ਹੋਇਆ, ਇਹ ਤਾਂ ਬਹੁਤ ਸਾਰੀਆਂ ਜੂਨਾਂ ਵਿੱਚੋਂ ਭ੍ਰਮਣ ਕਰਨ ਤੋਂ ਬਾਅਦ ਪ੍ਰਮਾਤਮਾ ਨੇ ਤੈਨੂੰ ਆਪਣੇ ਨਾਲ ਮਿਲਣ ਦਾ ਮੌਕਾ ਦਿੱਤਾ ਹੈ। ਇਸ ਲਈ– **"ਮਿਲੁ ਜਗਦੀਸ ਮਿਲਨ ਕੀ ਬਰੀਆ ॥ ਚਿਰੰਕਾਲ ਇਹ ਦੇਹ ਸੰਜਰੀਆ ॥੧॥"** ਜੇ ਇਸ ਮੌਕੇ ਨੂੰ ਨਾ ਸੰਭਾਲ ਸਕਿਆ ਤਾਂ ਮੁੜ ਫਿਰ ਟੇਢੀਆਂ ਜੂਨਾਂ ਵਿੱਚ ਭਰਮਣ ਦਾ ਚੱਕਰ ਗਲ ਵਿੱਚ ਪੈ ਜਾਵੇਗਾ। ਇਸ ਲਈ–

**ਇਹੀ ਤੇਰਾ ਅਉਸਰੁ ਇਹ ਤੇਰੀ ਬਾਰ ॥**
**ਘਟ ਭੀਤਰਿ ਤੂ ਦੇਖੁ ਬੀਚਾਰਿ ॥** **ਭੈਰਉ ਕਬੀਰ ਜੀ, ੧੧੫੯**

ਕੇਵਲ ਮਨੁੱਖਾ ਜਨਮ ਹੀ ਪ੍ਰਭੂ ਨਾਲ ਮਿਲਣ ਦਾ ਦਰਵਾਜਾ ਅਤੇ ਵਸੀਲਾ ਹੈ। ਮਨੁੱਖਾ ਜੂਨ ਤੋਂ ਬਿਨਾਂ ਹੋਰ ਕਿਸੇ ਵੀ ਜੂਨ ਰਾਹੀਂ ਪ੍ਰਭੂ ਨੂੰ ਮਿਲਿਆ ਨਹੀਂ ਜਾ ਸਕਦਾ। ਇਸ ਲਈ ਸੁਚੇਤ ਹੋ ਕੇ ਪ੍ਰਭੂ ਮਿਲਾਪ ਦੇ ਕਾਰਜ ਕਰਨ ਲਈ ਢਿੱਲ ਨ ਕਰ। ਸਤਿਗੁਰਾਂ ਦਾ ਬਚਨ ਯਾਦ ਕਰ– **"ਅਪਨੇ ਕਾਜ ਕਉ ਕਿਉ ਅਲਕਾਈਐ ॥ ਜਿਤੁ ਸਿਮਰਨਿ ਦਰਗਹ ਮੁਖੁ ਊਜਲ ਸਦਾ ਸਦਾ ਸੁਖੁ ਪਾਈਐ ॥"** ਦੀ ਕਾਰ ਕਰ ਅਤੇ ਆਪਣੇ ਸੀਮਤ ਗਿਆਨ ਨੂੰ ਸਤਿਗੁਰਾਂ ਦੇ ਅਸੀਮਿਤ ਗਿਆਨ ਪਿੱਛੇ ਲਾ ਕੇ, **"ਗੁਰਸਿਖ ਮੀਤ ਚਲਹੁ ਗੁਰ ਚਾਲੀ"** ਦਾ ਧਾਰਨੀ ਬਣ ਕੇ **"ਗੁਰ ਕਹਿਆ ਸਾ ਕਾਰ ਕਮਾਵਹੁ"** ਅਨੁਸਾਰ

ਆਪਣਾ ਜੀਵਨ ਢਾਲ ਕੇ **"ਨਾਨਕ ਲੀਨ ਭਇਓ ਗੋਬਿਦ ਸਿਉ ਜਿਉ ਪਾਨੀ ਸੰਗਿ ਪਾਨੀ"** ਦੀ ਅਵਸਥਾ ਨੂੰ ਪ੍ਰਾਪਤ ਕਰ ਲੈ। ਸਤਿਗੁਰੂ ਰਾਮਦਾਸ ਜੀ ਦਾ ਸੋਦਰ ਦੇ ਪਾਠ ਵਿੱਚ ਫੁਰਮਾਨ ਹੈ ਕਿ ਜਿਹੜਾ ਜਗਿਆਸੂ ਹਰੀ-ਪ੍ਰਮੇਸ਼ਰ ਦਾ ਸਿਮਰਨ ਕਰਦਾ ਹੈ ਉਹ ਸਿਮਰਨ ਦੀ ਬਰਕਤ ਨਾਲ ਇੱਕ ਦਿਨ ਹਰੀ-ਪ੍ਰਮੇਸ਼ਰ ਦੇ ਵਿੱਚ ਅਭੇਦ ਹੋ ਕੇ ਉਸ ਦਾ ਰੂਪ ਹੀ ਬਣ ਜਾਂਦਾ ਹੈ।

**ਜਿਨ ਸੇਵਿਆ ਜਿਨ ਸੇਵਿਆ ਮੇਰਾ ਹਰਿ ਜੀ ਤੇ ਹਰਿ ਹਰਿ ਰੂਪਿ ਸਮਾਸੀ ॥**

**ਮ: ੪, ਪੰਨਾ ੧੧**

ਅਤੇ : **ਜਿਨ ਹਰਿ ਜਪਿਆ ਸੇ ਹਰਿ ਹੋਏ ਹਰਿ ਮਿਲਿਆ ਕੇਲ ਕੇਲਾਲੀ ॥**

**ਧਨਾਸਰੀ ਮ: ੪, ਪੰਨਾ ੬੬੭**

ਸਤਿਗੁਰਾਂ ਦੇ ਹੁਕਮ ਅਨੁਸਾਰ **"ਹਰਿ ਹਰਿ ਰੂਪਿ ਸਮਾਸੀ"** ਦੀ ਅਵਸਥਾ ਪ੍ਰਾਪਤ ਕਰਨ ਲਈ ਅਤੇ **"ਹਰਿ ਮਿਲਿਆ ਕੇਲ ਕੇਲਾਲੀ"** ਦੀਆਂ ਦਾਤਾਂ ਸਤਿਗੁਰੂ ਜੀ ਪਾਸੋਂ ਪ੍ਰਾਪਤ ਕਰਨ ਲਈ, ਸਭ ਤੋਂ ਪਹਿਲਾਂ ਸੰਸਾਰ ਦੇ ਮਾਇਕੀ ਬੰਧਨਾਂ ਤੋਂ ਛੁਟਕਾਰਾ ਪ੍ਰਾਪਤ ਕਰਨਾ ਲਾਜ਼ਮੀ ਹੈ। ਸੰਸਾਰ ਦੇ ਮਾਇਕੀ ਬੰਧਨਾਂ ਤੋਂ ਛੁਟਕਾਰਾ ਪਾਉਣ ਲਈ ਮਨੁੱਖ ਨੂੰ ਗੁਰੂ ਹੁਕਮ ਅਨੁਸਾਰ ਚਲਣਾ ਪਵੇਗਾ। ਹੁਕਮ ਰਜਾਈ ਚਲਣ ਤੋਂ ਬਿਨਾਂ ਮਨੁੱਖ ਦੀ ਮਾਇਕੀ ਬੰਦਨਾਂ ਤੋਂ ਕਦਾਚਿਤ ਵੀ ਖਲਾਸੀ ਨਹੀਂ ਹੁੰਦੀ। ਸਾਹਿਬ ਗੁਰੂ ਨਾਨਕ ਪਾਤਸ਼ਾਹ ਜੀ ਦਾ ਫੁਰਮਾਨ ਹੈ।

**ਬੰਦਿ ਖਲਾਸੀ ਭਾਣੈ ਹੋਇ ॥ ਹੋਰੁ ਆਖਿ ਨ ਸਕੈ ਕੋਇ ॥**
**[1]ਜੇ ਕੋ ਖਾਇਕੁ ਆਖਣਿ ਪਾਇ ॥[2] ਓਹੁ ਜਾਣੈ ਜੇਤੀਆ ਮੁਹਿ ਖਾਇ ॥**

**ਜਪੁਜੀ, ਪੰਨਾ ੫**

ਸਤਿਗੁਰੂ ਜੀ ਦੇ ਕਥਨ ਅਨੁਸਾਰ ਜਿਹੜਾ ਮਨੁੱਖ ਪ੍ਰਭੂ ਜੀ ਵੱਲੋਂ ਗੁਰੂ ਰਾਹੀਂ ਦਰਸਾਈ ਹੋਈ ਹੁਕਮ ਰੂਪੀ ਰਾਮਕਾਰ ਵਿੱਚ ਰਹਿ ਕੇ ਪ੍ਰਭੂ ਬੰਦਗੀ ਕਰਦਾ ਹੈ। ਗੁਰੂ ਦੀ ਅਤੇ ਪ੍ਰਭੂ ਦੀ ਦ੍ਰਿਸ਼ਟੀ ਵਿੱਚ ਉਹ ਹੀ ਅਸਲੀ ਬੰਦਾ ਹੈ। ਸਤਿਗੁਰੂ ਜੀ ਦਾ ਆਸਾ ਰਾਗ ਵਿੱਚ ਫੁਰਮਾਨ ਹੈ।

**ਬੰਦੀ ਅੰਦਰਿ ਸਿਫਤਿ ਕਰਾਏ ਤਾ ਕਉ ਕਹੀਐ ਬੰਦਾ ॥**

**ਆਸਾ ਮ: ੧, ਪੰਨਾ ੩੫੯**

ਅਤੇ-**ਬੰਦੇ ਸੇ ਜਿ ਪਵਹਿ ਵਿਚਿ ਬੰਦੀ ਵੇਖਣ ਕਉ ਦੀਦਾਰੁ। ਮ: ੧, ਪੰਨਾ ੪੬੫**

ਭਾਵੇਂ ਮਨੁੱਖ ਦੀ ਬੰਦ ਖਲਾਸੀ, ਗੁਰੂ-ਬੰਦੀ ਅੰਦਰ ਰਹਿ ਕੇ ਹੀ ਹੋਣੀ ਹੈ। ਪਰ ਮਨੁੱਖ ਗੁਰੂ-ਬੰਦੀ[3] ਅੰਦਰ ਰਹਿਣ ਨੂੰ ਤਿਆਰ ਨਹੀਂ ਹੁੰਦਾ, ਭਾਈ ਗੁਰਦਾਸ ਜੀ ਦੇ ਕਥਨ ਅਨੁਸਾਰ **"ਬੰਦੀ ਅੰਦਰ ਵਿਰਲੇ ਬੰਦੇ"** ਵਿਰਲੇ ਭਾਗਾਂ ਵਾਲੇ ਬੰਦੇ ਹੀ ਗੁਰੂ ਬੰਦੀ ਵਿੱਚ ਆਪਣਾ ਜੀਵਨ ਬਤੀਤ ਕਰਨ ਲਈ ਤਿਆਰ ਹੁੰਦੇ ਹਨ।

---

੧. ਜੇ ਕੋਈ ਮੂਰਖ ਇਹ ਆਖਦਾ ਹੈ, ਕਿ ਪ੍ਰਭੂ ਹੁਕਮ ਵਿੱਚ ਚਲਣ ਤੋਂ ਬਿਨਾਂ ਹੋਰ ਕਿਸੇ ਢੰਗ ਨਾਲ ਜੀਵ ਦੀ ਬੰਦ ਖਲਾਸੀ ਹੋ ਸਕਦੀ ਹੈ। ੨. ਇਸ ਹੁਕਮ ਅਦੂਲੀ ਦੇ ਅਸੂਲ ਦੀ ਅਵੱਗਿਆ ਕਰਨ ਦੇ ਫਲ ਸਰੂਪ ਜਿੰਨੀਆ ਕੁ ਚੋਟਾਂ ਉਸ ਦੇ ਮੂੰਹ ਉੱਪਰ ਪੈਂਦੀਆਂ ਹਨ ਉਹ ਆਪ ਹੀ ਜਾਣਦਾ ਹੈ। ੩. ਗੁਰੂ ਦਾ ਦਰਸਾਇਆ ਨਿਯਮਬੱਧ ਜੀਵਨ (ਗੁਰੂਚਾਲੀ)



# ਮਨੁੱਖ ਖੁੱਲ੍ਹਾ-ਖੁਲਾਸਾ ਕਿਉਂ ਰਹਿਣਾ ਚਾਹੁੰਦਾ ਹੈ

ਸੰਸਾਰ ਵਿੱਚ ਵਿਚਰਦਿਆਂ ਆਪਾਂ ਆਮ ਹੀ ਵੇਖਦੇ ਹਾਂ ਕੋਈ ਮਨੁੱਖ ਵੀ ਬੰਦਸ ਵਾਲਾ ਨਿਯਮ-ਬੱਧ ਜੀਵਨ ਜਿਊਣ ਨੂੰ ਤਿਆਰ ਨਹੀਂ। ਸੋਚ-ਵੀਚਾਰ ਕਰਨ ਉਪ੍ਰੰਤ ਇਸ ਦਾ ਮੂਲ ਕਾਰਣ ਇੱਕੋ ਹੀ ਪ੍ਰਤੀਤ ਹੁੰਦਾ ਹੈ। ਉਹ ਹੈ ਮਨੁੱਖ ਦੇ ਜਨਮਾਂ ਜਨਮਾਂਤਰਾਂ ਦੇ ਅਨੇਕਾਂ ਜੂਨਾਂ ਵਿੱਚ ਆਪ-ਹੁਦਰਾ ਜੀਵਨ ਬਤੀਤ ਕਰਨ ਦੇ ਸੰਸਕਾਰ ਅਤੇ ਸੁਭਾਅ। ਕਿਉਂਕਿ ਮਨੁੱਖੀ ਸਰੀਰ ਵਿੱਚ ਜੋ ਆਤਮਾ ਵਿਚਰ ਰਹੀ ਹੈ ਇਸ ਨੇ ਮਨੁੱਖਾ ਸਰੀਰ ਦੀ ਪ੍ਰਾਪਤੀ ਤੋਂ ਪਹਿਲਾਂ ਬਹੁਤ ਸਾਰੇ ਜਨਮ ਖੁੱਲ੍ਹਾ-ਖੁਲਾਸਾ ਜੀਵਨ ਬਤੀਤ ਕਰਨ ਵਾਲੇ ਕੀੜੇ-ਮਕੌੜੇ ਅਤੇ ਪਤੰਗਿਆ ਦੇ ਧਾਰਨ ਕੀਤੇ। ਬਹੁਤ ਸਾਰੇ ਜਨਮ ਜੰਗਲਾਂ ਵਿੱਚ ਖੁੱਲ੍ਹੇ ਵਿਚਰਨ ਵਾਲੇ ਹਾਥੀ, ਘੋੜੇ ਅਤੇ ਮਿਰਗਾਂ ਦੇ ਧਾਰਨ ਕੀਤੇ। ਬਹੁਤ ਸਾਰੇ ਜਨਮ ਪਾਣੀ ਵਿੱਚ ਖੁੱਲ੍ਹੀਆਂ ਤੈਰਨ ਵਾਲੀਆਂ ਮੱਛੀਆਂ ਆਦਿ ਦੇ ਪ੍ਰਾਪਤ ਕੀਤੇ। ਇਸੇ ਹੀ ਜੀਵ ਆਤਮਾ ਨੇ ਅਕਾਸ਼ ਵਿੱਚ ਖੁੱਲ੍ਹੀਆਂ-ਖਲਾਸੀਆਂ ਉਡਾਰੀਆਂ ਲਾਉਣ ਵਾਲੇ ਅਕਾਸ਼ਚਾਰੀ ਪੰਛੀਆਂ ਦੇ ਬਿਅੰਤ ਜਨਮ ਧਾਰਨ ਕੀਤੇ। ਜਿਸ ਕਾਰਣ ਜੀਵ-ਆਤਮਾ ਦਾ ਖੁੱਲ੍ਹਾ-ਖੁਲਾਸਾ ਵਿਚਰਨ ਵਾਲਾ ਸੁਭਾਅ ਪਰਪੱਕ ਹੋ ਚੁੱਕਾ ਹੈ।

**ਕਈ ਜਨਮ ਭਏ ਕੀਟ ਪਤੰਗਾ ॥**
**ਕਈ ਜਨਮ ਗਜ ਮੀਨ ਕੁਰੰਗਾ ॥**
**ਕਈ ਜਨਮ ਪੰਖੀ ਸਰਪ ਹੋਇਓ ॥**
**ਕਈ ਜਨਮ ਹੈਵਰ ਬ੍ਰਿਖ ਜੋਇਓ ॥ ਮ: ੫, ਪੰਨਾ ੧੭੬**

ਪ੍ਰਮਾਤਮਾ ਨੇ ਮਿਹਰ ਬਖਸ਼ਿਸ਼ ਕਰਕੇ ਸਾਨੂੰ ਆਪਣੇ ਨਾਲ ਮਿਲਾਉਣ ਵਾਸਤੇ ਅਮੋਲਕ ਮਨੁੱਖਾ ਜਨਮ ਦੀ ਦਾਤ ਬਖਸ਼ਿਸ਼ ਕੀਤੀ ਹੈ। ਪ੍ਰਭੂ ਦਰ ਦੇ ਵਿੱਚ ਪ੍ਰਵਾਨਗੀ ਪ੍ਰਾਪਤ ਕਰਨ ਵਾਸਤੇ, **"ਹੁਕਮ ਰਜਾਈ ਚਲਣਾ"** ਦੀ ਕਾਰ ਹਰ ਪ੍ਰਾਣੀ ਨੂੰ ਕਰਨੀ ਪਵੇਗੀ ਅਤੇ ਪਿਛਲੇਰੀਆਂ ਖੁਲ੍ਹੇ ਖਲਾਸੇ ਜੀਵਨ ਬਤੀਤ ਕਰਨ ਵਾਲੀਆਂ ਜੂਨਾਂ ਦੇ ਸੁਭਾ ਨੂੰ ਛੱਡਣਾ ਪਵੇਗਾ। ਸਤਿਗੁਰੂ ਨਾਨਕ ਪਾਤਸ਼ਾਹ ਜੀ ਦਾ ਫੁਰਮਾਨ ਹੈ।

**ਹੁਕਮ ਮੰਨਿਐ ਹੋਵੈ ਪਰਵਾਣੁ ਤਾ ਖਸਮੈ ਕਾ ਮਹਲੁ ਪਾਇਸੀ ॥**

**ਆਸਾ ਦੀ ਵਾਰ ਪੰਨਾ ੪੭੧**

**ਅਤੇ- ਹੁਕਮਿ ਰਜਾਈ ਜੋ ਚਲੈ ਸੋ ਪਵੈ ਖਜਾਨੈ ॥ ਮ: ੧ ਪੰਨਾ ੪੨੧**

**ਅਤੇ- ਹੁਕਮੁ ਮੰਨੇ ਸੋ ਜਨੁ ਪਰਵਾਣੁ ॥ ਮ: ੩, ਪੰਨਾ ੧੧੭੫**

ਖਸਮ ਦੇ ਮਹਲ ਵਿੱਚ ਪ੍ਰਵੇਸ਼ ਕਰਨ ਲਈ, ਪ੍ਰਭੂ ਮਾਲਕ ਦੇ ਖਜ਼ਾਨੇ ਵਿੱਚ ਪ੍ਰਵਾਨਗੀ ਪ੍ਰਾਪਤ ਕਰਨ ਲਈ ਅਤੇ ਆਪਣੇ ਮੂਲ ਨਾਲ ਅਭੇਦ ਹੋਣ ਲਈ ਹਰ ਪ੍ਰਾਣੀ ਨੂੰ ਗੁਰੂ ਹੁਕਮ ਦੀ ਕਾਰ ਕਰਨੀ ਹੀ ਪਵੇਗੀ।

# ਸੰਸਾਰ ਦੀ ਹਰ ਵਸਤੂ ਆਪਣੇ ਮੂਲ ਨਾਲ ਜੁੜਨਾ ਲੋਚਦੀ ਹੈ

ਪ੍ਰਭੂ ਰਚਨਾ ਦੀ ਹਰ ਚੀਜ਼ ਦਾ ਕੋਈ ਨ ਕੋਈ ਕੇਂਦਰ ਹੈ। ਹਰ ਵਸਤੂ ਆਪਣੇ ਕੇਂਦਰ ਨਾਲ ਜੁੜੀ ਰਹਿਣਾ ਚਾਹੁੰਦੀ ਹੈ। ਜੇ ਕਿਸੇ ਕਾਰਣ ਕਰਕੇ ਕੋਈ ਵੀ ਚੀਜ਼ ਆਪਣੇ ਧੁਰੇ ਨਾਲੋਂ ਟੁੱਟ ਜਾਵੇ, ਵਿਛੜ ਜਾਵੇ, ਉਹ ਵਸਤੂ ਲਗਾਤਾਰ ਉਨਾਂ ਚਿਰ ਯਤਨਸ਼ੀਲ ਰਹਿੰਦੀ ਹੈ, ਜਿਨਾਂ ਚਿਰ ਉਹ ਆਪਣੇ ਮੂਲ ਨਾਲ ਮਿਲ ਨਹੀਂ ਜਾਂਦੀ। ਆਪਣੇ ਮੂਲ ਨਾਲ ਮਿਲਣ ਉਪ੍ਰੰਤ ਹੀ ਉਹ ਸ਼ਾਂਤ ਹੁੰਦੀ ਹੈ। ਮਿਸਾਲ ਦੇ ਤੌਰ ਤੇ ਆਪਾਂ ਵੇਖਦੇ ਹਾਂ ਪਾਣੀ ਦਾ ਮੂਲ ਸੋਮਾਂ ਸਮੁੰਦਰ ਹੈ। ਸਮੁੰਦਰ ਵਿੱਚੋਂ ਗਰਮੀ ਕਾਰਣ ਪਾਣੀ ਭਾਫ ਬਣ ਕੇ ਅਸਮਾਨ ਵੱਲ ਉਡਿਆ। ਭਾਫ ਦੇ ਰੂਪ ਵਿੱਚ ਆਪਣੇ ਮੂਲ ਨਾਲੋਂ ਵਿਛੜਿਆ ਪਾਣੀ, ਬਾਰਸ਼ ਜਾਂ ਬਰਫ਼ ਦੇ ਰੂਪ ਵਿੱਚ ਮੈਦਾਨਾਂ ਅਤੇ ਪਹਾੜਾਂ ਦੀਆਂ ਟੀਸੀਆਂ ਉਪਰ ਬਰਸਦਾ ਹੈ। ਪਰ ਇਹ ਮੀਂਹ ਦੇ ਰੂਪ ਵਿੱਚ ਵਰ੍ਹਿਆ ਹੋਇਆ ਪਾਣੀ ਅਤੇ ਪਹਾੜਾਂ ਦੀਆਂ ਚੋਟੀਆਂ ਉੱਪਰ ਪਈ ਹੋਈ ਬਰਫ਼,  ਧੁੱਪ ਨਾਲ ਪਿਘਲ ਕੇ ਮੁੜ ਪਾਣੀ ਬਣ ਨਾਲ੍ਹੇ ਅਤੇ ਨਦੀਆਂ ਦੇ ਰੂਪ ਵਿੱਚ ਆਪਣੇ ਮੂਲ ਨਾਲ ਅਭੇਦ ਹੋਣ ਲਈ ਯਤਨਸ਼ੀਲ ਹੋ ਜਾਂਦਾ ਹੈ। ਦਰਿਆਵਾਂ ਅਤੇ ਨਦੀਆਂ ਦੇ ਰੂਪ ਵਿੱਚ ਪਾਣੀ ਸੈਂਕੜੇ ਮੀਲ ਪੈਂਡਾ ਤੈਅ ਕਰਕੇ ਆਪਣੇ ਮੂਲ ਸਮੁੰਦਰ ਵਿੱਚ ਸਮਾ ਕੇ ਹੀ ਸ਼ਾਂਤ ਹੁੰਦਾ ਹੈ ਪਹਿਲਾਂ ਨਹੀਂ। ਆਪਣੇ ਮੂਲ ਨਾਲ ਮਿਲਣ ਦੀ ਤਾਂਘ ਪ੍ਰਤੀ ਭਾਈ ਵੀਰ ਸਿੰਘ ਹੋਰਾਂ ਨੇ ਇੱਕ ਰੁਬਾਈ ਲਿਖੀ ਹੈ ਉਸ ਨੂੰ ਇੱਥੇ ਲਿਖਣਾ ਯੋਗ ਹੋਵੇਗਾ।

**ਸੀਨੇ ਖਿੱਚ ਜਿਨ੍ਹਾਂ ਨੇ ਖਾਧੀ ਉਹ ਕਰ ਅਰਾਮ ਨਹੀਂ ਬਹਿੰਦੇ।**
**ਨਿਹੁੰ ਵਾਲੇ ਨੈਣਾਂ ਕੀ ਨੀਂਦਰ ? ਉਹ ਦਿਨੇ ਰਾਤ ਪਏ ਵਹਿੰਦੇ।**
**ਇਕੋ ਲਗਨ ਲੱਗੀ ਲਈ ਜਾਂਦੀ ਹੈ ਟੋਰ ਅਨੰਤ ਉਨ੍ਹਾਂ ਦੀ, —**
**ਵਸਲੋਂ ਉਰੇ ਮੁਕਾਮ ਨ ਕੋਈ, ਸੋ ਚਾਲ ਪਏ ਨਿਤ ਰਹਿੰਦੇ।**

**"ਮਟਕ ਹੁਲਾਰੇ" ਵਿਚੋਂ**

ਹਰ ਰੋਜ਼ ਆਪਾਂ ਵੇਖਦੇ ਹਾਂ, ਸਾਰੀਆਂ ਚੀਜ਼ਾਂ ਨੂੰ ਧਰਤੀ ਆਪਣੀ ਵੱਲ ਖਿੱਚਦੀ ਹੈ, ਪਰ ਧਰਤੀ ਉੱਪਰ ਕਿਸੇ ਥਾਂ ਕਿਸੇ ਵੇਲੇ ਵੀ ਜਦੋਂ ਅੱਗ ਪ੍ਰਚੰਡ ਹੁੰਦੀ ਹੈ, ਤਾਂ ਅੱਗ ਦੀਆਂ ਲਾਟਾਂ ਹੇਠਾਂ ਧਰਤੀ ਵੱਲ ਜਾਣ ਦੀ ਥਾਂ ਉੱਪਰ ਅਸਮਾਨ ਵੱਲ ਉਮੰਡਦੀਆਂ ਹਨ। ਕਾਰਣ ਕੀ ਹੈ ? ਕਾਰਣ ਕੇਵਲ ਅਤੇ ਕੇਵਲ ਇਹ ਹੈ ਕਿ ਅੱਗ ਦਾ ਸੋਮਾ ਸੂਰਜ ਹੈ। ਸੂਰਜ ਅਸਮਾਨ ਵਿੱਚ ਹੈ। ਇਸੇ ਕਾਰਣ ਅਗਨੀ ਲਾਟਾਂ ਦੇ ਰੂਪ ਵਿੱਚ ਆਪਣੇ ਮਰਕਜ਼ ਨਾਲ ਮਿਲਣ ਲਈ ਯਤਨਸ਼ੀਲ ਹੁੰਦੀ ਹੈ। ਭਾਵੇਂ ਧਰਤੀ ਦੀ ਅੱਗ ਸੂਰਜ ਨੂੰ ਮਿਲ ਨਹੀਂ ਸਕਦੀ ਪਰ ਸੰਸਾਰ ਦੀ ਹੋਂਦ ਬਣਨ ਤੋਂ ਹੀ ਅਗਨੀ ਦਾ ਇਹ ਯਤਨ ਨਿਰੰਤਰ ਜਾਰੀ ਹੈ ਅਤੇ ਜਾਰੀ ਰਹੇਗਾ।

ਇਸੇ ਤਰ੍ਹਾਂ ਧਰਤੀ ਦੀਆਂ ਸਥੂਲ ਚੀਜ਼ਾਂ ਮਿੱਟੀ, ਪੱਥਰ ਆਦਿ ਦਾ ਮੁੱਢ, ਖੁਦ ਧਰਤੀ ਹੈ। ਜਿੰਨਾ ਚਿਰ ਮਿੱਟੀ ਪੱਥਰ ਦਾ ਧਰਤੀ ਨਾਲ ਮਿਲਾਪ ਹੈ, ਦੋਵੇ ਸ਼ਾਂਤ ਪਏ ਹਨ। ਜੇ ਕਰ ਧਰਤੀ ਨਾਲੋਂ ਮਿੱਟੀ ਜਾਂ ਪੱਥਰਾਂ ਨੂੰ ਵੱਖ ਕਰਕੇ ਕਿਸੇ ਸਾਧਨ ਨਾਲ ਦੂਰ ਅਸਮਾਨ ਵਿੱਚ ਛੱਡ ਦਿੱਤਾ ਜਾਵੇ ਤਾਂ ਪੱਥਰ ਅਤੇ ਮਿੱਟੀ ਅਸਮਾਨ ਵਿੱਚ ਛੱਡਦੇ ਸਾਰ ਹੀ ਉਸੇ ਵੇਲੇ ਆਪਣੇ ਮੂਲ ਨਾਲ ਮਿਲਣ ਲਈ ਹੇਠਾਂ ਧਰਤੀ ਵੱਲ ਨੂੰ ਬੜੀ ਤੇਜੀ ਨਾਲ ਚੱਲ ਪੈਂਦੇ ਹਨ ਅਤੇ ਉਨ੍ਹਾਂ ਚਿਰ ਨਿਰੰਤਰ ਤੁਰੀ ਆਉਂਦੇ ਹਨ ਜਿੰਨਾ ਚਿਰ ਆਪਣੇ ਮੂਲ ਧਰਤੀ ਨਾਲ ਮਿਲ ਨਹੀਂ ਲੈਂਦੇ। ਮਿੱਟੀ ਪੱਥਰ ਦਾ ਧਰਤੀ ਨਾਲ ਮਿਲਾਪ ਹੁੰਦੇ ਹੀ ਸਾਰੀ ਧਾਵਣਾ ਖਤਮ ਹੋ ਜਾਂਦੀ ਹੈ। ਕਿਉਂਕਿ ਸਾਰੀ ਭਟਕਣਾ, ਧਾਵਣਾ ਤਾਂ ਵਿਛੋੜੇ ਕਾਰਣ ਸੀ। ਵਿਛੋੜੇ ਦੀ ਦੂਰੀ ਖਤਮ ਹੁੰਦੇ ਸਾਰ ਫਿਰ ਤਾਂ ਮਿਲਾਪ ਦਾ ਅਨੰਦ ਹੀ ਅਨੰਦ ਹੈ।

ਸੰਸਾਰ ਵਿੱਚ ਜਦੋਂ ਅਸੀਂ ਬੱਚਿਆਂ ਵੱਲ ਨਿਗ੍ਹਾ ਮਾਰਦੇ ਹਾਂ। ਬੱਚਿਆਂ ਦੀ ਪੈਦਾਇਸ਼ ਦਾ ਮੂਲ ਮਾਤਾ ਪਿਤਾ ਹਨ। ਜਿੰਨਾ ਚਿਰ ਬੱਚਾ ਮਾਤਾ ਪਿਤਾ ਦੀ ਗੋਦ ਵਿੱਚ ਬੈਠਾ ਹੈ। ਬੱਚਾ ਆਪਣੇ ਮਾਤਾ ਪਿਤਾ ਦੇ ਮਿਲਾਪ ਦਾ ਅਨੰਦ ਮਾਣਦਾ ਹੈ। ਕਿਸੇ ਕਾਰਣ ਕਰਕੇ ਜੇ ਬੱਚਾ ਆਪਣੇ ਮਾਤਾ ਪਿਤਾ ਨਾਲੋਂ ਵਿਛੜ ਜਾਵੇ, ਅਨੰਦ ਪ੍ਰਸੰਨਤਾ ਖੁਸ਼ੀਆਂ ਖੇੜੇ ਮਾਣਦਾ ਹੋਇਆ ਬੱਚਾ, ਰੋਣ ਕੁਰਲਾਉਣ ਲੱਗ ਜਾਂਦਾ ਹੈ। ਘਬਰਾਹਟ ਅਤੇ ਪਰੇਸ਼ਾਨੀਆਂ ਬੱਚੇ ਨੂੰ ਆ ਚਿੰਮੜਦੀਆਂ ਹਨ। ਕੋਈ ਸੁਹਿਰਦ ਮਨੁੱਖ ਬੱਚੇ ਨੂੰ ਘਬਰਾਹਟ ਅਤੇ ਰੋਣ ਕੁਰਲਾਉਣ ਤੋਂ ਨਿਯਾਤ ਦੁਆਉਣ ਲਈ ਭਾਵੇਂ ਕਈ ਪ੍ਰਕਾਰ ਦੇ ਖਿਡੌਣੇ ਅਤੇ ਖਾਣ ਵਾਲੀਆਂ ਤਰ੍ਹਾਂ-ਤਰ੍ਹਾਂ ਦੀਆਂ ਮਠਿਆਈਆਂ ਦੇਵੇ ਪਰ ਬੱਚਾ ਇਨ੍ਹਾਂ ਖਿਡੌਣਿਆਂ ਅਤੇ ਮਠਿਆਈਆਂ ਵੱਲ ਧਿਆਨ ਨਹੀਂ ਦਿੰਦਾ। ਉਹ ਮਾਤਾ ਪਿਤਾ ਦੇ ਵਿਛੋੜੇ ਦੇ ਸੱਲ ਅਧੀਨ ਰੋਈ ਹੀ ਜਾਂਦਾ ਹੈ। ਪ੍ਰਭੂ ਨੇਤ ਜਾਂ ਕਿਸੇ ਵਸੀਲੇ ਨਾਲ ਅਚਾਨਕ ਬੱਚੇ ਨੂੰ ਮਾਤਾ ਪਿਤਾ ਦਾ ਮਿਲਾਪ ਨਸੀਬ ਹੋ ਜਾਵੇ, ਬਿਨਾਂ ਦੇਰੀ ਬੱਚੇ ਦੇ ਸਾਰੇ ਰੋਣੇ ਕੁਰਲਾਉਣੇ, ਘਬਰਾਹਟ ਅਤੇ ਪਰੇਸ਼ਾਨੀਆਂ ਖਤਮ ਹੋ ਜਾਂਦੀਆਂ ਹਨ। ਬੱਚਾ ਮਾਤਾ ਪਿਤਾ ਦਾ ਮਿਲਾਪ ਪ੍ਰਾਪਤ ਕਰਕੇ ਮੁੜ ਖੁਸ਼ੀਆਂ ਖੇੜੇ ਅਤੇ ਅਨੰਦ ਨੂੰ ਮਾਣਦਾ ਹੈ।

ਸਤਿਗੁਰੂ ਨਾਨਕ ਦੇਵ ਜੀ ਨੇ ਸੰਸਾਰ ਵਿੱਚ ਚਾਰ ਦੁੱਖਾਂ ਦਾ ਵਰਨਣ ਕੀਤਾ ਹੈ ਜਿਨ੍ਹਾਂ ਦਾ ਭੁਗਤਾਨ ਹਰ ਜੀਵ ਨੂੰ ਕਰਨਾ ਪੈ ਰਿਹਾ ਹੈ। ਉਨ੍ਹਾਂ ਦਾ ਜ਼ਿਕਰ ਕਰਦਿਆਂ ਵਿਛੋੜੇ ਦੇ ਦੁੱਖ ਨੂੰ ਸਭ ਤੋਂ ਵੱਡਾ ਦਰਸਾਇਆ ਹੈ। ਆਪ ਜੀ ਦਾ ਮਲਾਰ ਰਾਗ ਵਿੱਚ ਬੜਾ ਪਿਆਰਾ ਫੁਰਮਾਨ ਹੈ। ਆਪ ਜੀ ਵੈਦ ਨੂੰ ਸੰਬੋਧਨ ਕਰਕੇ ਬਚਨ ਕਰਦੇ ਹਨ ਹੇ ਵੈਦ! ਜੀਵ ਨੂੰ ਸਭ ਤੋਂ ਵੱਡਾ ਦੁੱਖ ਪ੍ਰਭੂ ਦੇ ਨਾਲੋਂ ਵਿਛੋੜੇ ਦਾ ਹੈ, ਦੂਸਰਾ ਦੁੱਖ ਮਾਇਕੀ ਪਦਾਰਥਾਂ ਦੀ ਭੁੱਖ ਦਾ ਜੀਵ ਹੰਢਾ ਰਿਹਾ ਹੈ। ਤੀਸਰਾ ਦੁੱਖ ਡਾਢੇ ਭਿਆਨਕ ਜਮਦੂਤਾਂ ਦੇ ਸਜ਼ਾਵਾਂ ਦੇਣ ਦਾ ਹੈ। ਚੌਥਾ ਦੁੱਖ ਮਨੁੱਖ ਨੂੰ ਜੋ ਤਰ੍ਹਾਂ-ਤਰ੍ਹਾਂ ਦੇ ਸਰੀਰਕ ਰੋਗ ਆ ਚੰਮੜਦੇ ਹਨ, ਇਹ ਵੀ ਬਹੁਤ ਵੱਡਾ ਦੁੱਖ ਹੈ। ਹੇ ਭੋਲੇ ਵੈਦ ! ਇਨ੍ਹਾਂ ਸਾਰਿਆਂ ਰੋਗਾਂ ਦਾ ਇਲਾਜ ਕਰਨਾ ਤੇਰੇ ਵਸ ਵਿੱਚ ਨਹੀਂ।

**ਦੁਖੁ ਵੇਛੋੜਾ ਇਕੁ ਦੁਖੁ ਭੂਖ ॥ ਇਕੁ ਦੁਖੁ ਸਕਤਵਾਰ ਜਮਦੂਤ ॥**
**ਇਕੁ ਦੁਖੁ ਰੋਗੁ ਲਗੈ ਤਨਿ ਧਾਇ ॥ ਵੈਦ ਨ ਭੋਲੇ ਦਾਰੂ ਲਾਇ ॥੯॥**

**ਮਲਾਰ ਮ : ੧ ਪੰਨਾ ੧੨੫੬**

ਸਤਿਗੁਰੂ ਅਰਜਨ ਦੇਵ ਜੀ ਵਿਛੋੜੇ ਦੇ ਦੁੱਖ ਦਾ ਹੋਰ ਖੁਲਾਸਾ ਕਰਦੇ ਗੂਜਰੀ ਦੀ ਵਾਰ ਵਿੱਚ ਲਿਖਦੇ ਹਨ। ਹੇ ਪ੍ਰਭੂ ! ਸਰੀਰਕ ਤਸੀਹੇ ਝਲ ਲੈਣੇ ਸੌਖੇ ਹਨ। ਜੰਬੂਰਾਂ ਨਾਲ ਮਾਸ ਤੁੜਵਾਉਣ ਦਾ ਦੁੱਖ ਵੀ ਮਨੁੱਖ ਸਹਿ ਸਕਦਾ ਹੈ ਪਰ ਵਿਛੋੜੇ ਦਾ ਸੱਲ ਝਲਣਾ ਬਹੁਤ ਔਖਾ ਹੈ। ਵਿਛੋੜੇ ਦਾ ਦੁੱਖ ਤੱਦ ਹੀ ਦੂਰ ਹੋ ਸਕਦਾ ਹੈ ਜੇ ਤੁਸੀਂ ਆਪ ਕਿਰਪਾ ਕਰਕੇ ਆਪਣਾ ਮਿਲਾਪ ਬਖਸ਼ਿਸ਼ ਕਰ ਦੇਵੋ ਤੁਹਾਡੇ ਮਿਲਾਪ ਨਾਲ ਸਾਰੇ ਦੁੱਖ ਸੁੱਖਾਂ ਵਿੱਚ ਬਦਲ ਜਾਣਗੇ।

**ਵਿਛੋਹੇ ਜੰਬੂਰ ਖਵੇ ਨ ਵੰਞਨਿ ਗਾਖੜੇ ॥**
**ਜੇ ਸੋ ਧਣੀ ਮਿਲੰਨਿ ਨਾਨਕ ਸੁਖ ਸੰਬੂਹ ਸਚ ॥੧॥**

**ਮ: ੫, ਪੰਨਾ ੫੨੦**

ਵਿਛੋੜੇ ਦਾ ਦੁੱਖ ਤਾਂ ਇੰਨਾ ਭਿਆਨਕ ਅਤੇ ਡਰਾਉਣਾ ਹੈ ਕਿ ਮਨੁੱਖ ਵਿਛੋੜੇ ਦਾ ਨਾਉਂ ਸੁਣ ਕੇ ਹੀ ਕੰਬਣ ਲੱਗ ਜਾਂਦਾ ਹੈ।

**ਵਿਛੋੜਾ ਸੁਣੇ ਡੁਖੁ ਵਿਣੁ ਡਿਠੇ ਮਰਿਓਦਿ ॥**
**ਬਾਝੁ ਪਿਆਰੇ ਆਪਣੇ ਬਿਰਹੀ ਨਾ ਧੀਰੋਦਿ ॥**

**ਮ: ੫, ਪੰਨਾ ੧੧੦੦**

ਇਸੇ ਦੁਖਦਾਈ ਵਿਛੋੜੇ ਤੋਂ ਨਿਜ਼ਾਤ ਪ੍ਰਾਪਤ ਕਰਨ ਵਾਸਤੇ ਹੀ ਭਗਤ ਰਵਿਦਾਸ ਜੀ ਨੇ ਪ੍ਰਭੂ ਚਰਨਾਂ ਵਿੱਚ ਬੜੀ ਆਜਜ਼ੀ ਨਾਲ ਅਰਦਾਸ ਕੀਤੀ ਹੈ। ਹੇ ਪ੍ਰਮਾਤਮਾ ! ਆਪ ਜੀ ਦੇ ਨਾਲੋਂ ਮੇਰਾ ਕਈ ਜਨਮਾਂ ਦਾ ਵਿਛੋੜਾ ਪਿਆ ਹੋਇਆ ਹੈ। ਤੁਹਾਡੇ ਦੀਦਾਰ ਕੀਤਿਆਂ ਬਹੁਤ ਸਮਾਂ ਹੋ ਗਿਆ ਹੈ। ਮੈਂ ਹੁਣ ਤੁਹਾਡੇ ਦਰਸ਼ਨਾਂ ਦੀ ਆਸ ਵਿੱਚ ਹੀ ਜਿਉਂਦਾ ਹਾਂ। ਕ੍ਰਿਪਾ ਕਰਕੇ ਆਪਣਾ ਦੀਦਾਰ ਅਤੇ ਮਿਲਾਪ ਬਖਸ਼ਿਸ਼ ਕਰੋ ਜੀ।

**ਬਹੁਤ ਜਨਮ ਬਿਛੁਰੇ ਥੇ ਮਾਧਉ ਇਹੁ ਜਨਮੁ ਤੁਮ੍ਹਾਰੇ ਲੇਖੇ ॥**
**ਕਹਿ ਰਵਿਦਾਸ ਆਸ ਲਗਿ ਜੀਵਉ ਚਿਰ ਭਇਓ ਦਰਸਨੁ ਦੇਖੇ ॥**

**ਧਨਾਸਰੀ ਰਵਿਦਾਸ ਜੀ, ਪੰਨਾ ੬੯੪**

ਆਪਣੇ ਮੂਲ ਨਾਲ ਜੁੜੇ ਰਹਿਣਾ ਹੀ ਜਿੰਦਗੀ ਹੈ। ਮੂਲ ਨਾਲੋਂ ਵਿਛੜ ਜਾਣਾ ਹੀ ਮੌਤ ਹੈ। ਸੰਸਾਰ ਵਿੱਚ ਵੀ ਆਪਾਂ ਨਿਤ ਵੇਖਦੇ ਹਾਂ ਕਿ ਜਿੰਨਾ ਚਿਰ ਪੱਤਾ ਆਪਣੇ ਮੂਲ ਦਰਖਤ ਦੀ ਡਾਲ੍ਹੀ ਨਾਲ ਜੁੜਿਆ ਰਹਿੰਦਾ ਹੈ ਆਪ ਜਿੰਦਗੀ ਮਾਣਦਾ ਅਤੇ ਹੋਰ ਅਨੇਕਾਂ ਨੂੰ ਆਕਸੀਜਨ ਦੇ ਕੇ ਜੀਵਨ ਦਾਤਾ ਬਣਦਾ ਹੈ, ਫੁੱਲ ਆਪਣੇ ਮੂਲ ਨਾਲ ਜੁੜਿਆ ਹੀ ਸੁਗੰਧੀ ਅਤੇ ਸੁੰਦਰਤਾ ਵੰਡਦਾ ਹੈ। ਡਾਲ੍ਹੀ ਨਾਲੋਂ ਟੁਟਿਆ ਫੁੱਲ ਅਤੇ ਪੱਤਾ ਆਪਣੇ ਮੂਲ ਨਾਲੋਂ ਵਿਛੜਨ ਸਦਕਾ ਕਰੂਪ ਹੋ ਕੇ ਆਪਣੀ ਜੀਵਨ ਲੀਲ੍ਹਾ ਸਮਾਪਤ ਕਰ ਬਹਿੰਦਾ ਹੈ। ਇਸੇ ਤਰ੍ਹਾਂ ਜੇ ਨਦੀ ਦਾ ਪਾਣੀ ਵਾਹੜੇ ਦਾ ਰੂਪ ਬਣ ਕੇ ਆਪਣੇ ਮੂਲ ਨਦੀ ਨਾਲੋਂ ਵਿਛੜ ਜਾਵੇ, ਥੋੜ੍ਹੇ ਸਮੇਂ ਬਾਅਦ ਹੀ ਵਾਹੜੇ ਦਾ ਪਾਣੀ ਆਪਣੀ ਤਾਜ਼ਗੀ ਗਵਾ



ਬੈਠਦਾ ਹੈ। ਜਿਉਂ-ਜਿਉਂ ਵਿਛੋੜੇ ਦੇ ਦਿਨ ਵੱਧਦੇ ਹਨ ਉਹੋ ਤਾਜ਼ਾ ਪਾਣੀ ਬਦਬੋ ਮਾਰਨ ਲੱਗ ਜਾਂਦਾ ਹੈ। ਆਪਣੇ ਮੂਲ ਨਦੀ ਨਾਲੋਂ ਵਿਛੜੇ ਹੋਏ ਪਾਣੀ ਵਿੱਚ ਜਾਲਾ ਪੈ ਜਾਂਦਾ ਅਤੇ ਕ੍ਰਿਮ ਪੈਦਾ ਹੋ ਜਾਂਦੇ ਹਨ। ਪਾਣੀ ਜੋ ਮਨੁੱਖ ਦਾ ਜੀਵਨ ਦਾਤਾ ਸੀ ਅਤੇ ਮਨੁੱਖ ਦੇ ਸਰੀਰ ਅਤੇ ਕਪੜਿਆਂ ਦੀ ਮੈਲ ਦੂਰ ਕਰਦਾ ਸੀ। ਹੁਣ ਇਹ [੧]ਤਰੱਕਿਆ ਪਾਣੀ ਨਾ ਕਿਸੇ ਦੀ ਪਿਆਸ ਬੁਝਾਉਂਦਾ ਹੈ ਅਤੇ ਨਾ ਹੀ ਸਰੀਰ ਅਤੇ ਕਪੜਿਆਂ ਦੀ ਸਫਾਈ ਕਰਦਾ ਹੈ ਸਗੋਂ ਤਰੱਕਿਆ ਪਾਣੀ ਸਰੀਰ ਨੂੰ ਅਨੇਕਾਂ ਬਿਮਾਰੀਆਂ ਅਤੇ ਕਪੜਿਆਂ ਨੂੰ ਪਲੀਤਤਾਈ ਲਾਉਂਦਾ ਹੈ। ਕਾਰਣ ਕੀ ? ਆਪਣੇ ਮੂਲ ਨਦੀ ਨਾਲੋਂ ਵਿਛੋੜਾ। ਇਸੇ ਤਰ੍ਹਾਂ ਹਰ ਰੋਜ਼ ਆਪਾਂ ਗਰਮੀ ਅਤੇ ਸਰਦੀ ਤੋਂ ਬਚਾਉ ਲਈ ਪੱਖੇ, ਏਅਰ ਕੰਡੀਸ਼ਨ ਅਤੇ ਹੀਟਰ ਆਪਣੇ ਘਰਾਂ ਵਿੱਚ ਲਾਉਂਦੇ ਹਾਂ। ਹਨੇਰੇ ਨੂੰ ਦੂਰ ਕਰਨ ਲਈ ਆਪਾਂ ਬਲਵ ਜਗਾਉਂਦੇ ਹਾਂ, ਇਹ ਸਾਰੀਆਂ ਸੁੱਖ ਸਹੂਲਤਾਂ ਉਨ੍ਹਾਂ ਚਿਰ ਹੀ ਆਪਾਂ ਮਾਣ ਸਕਦੇ ਹਾਂ, ਜਿਨ੍ਹਾਂ ਚਿਰ ਸਾਡੇ ਏਅਰ ਕੰਡੀਸ਼ਨ, ਪੱਖੇ, ਹੀਟਰ ਅਤੇ ਬਲਵ ਦਾ ਸੰਪਰਕ ਬਿਜਲੀ ਦੇ ਪਾਵਰ ਸਟੇਸ਼ਨ ਨਾਲ ਜੁੜਿਆ ਰਹਿੰਦਾ ਹੈ। ਜਿਸ ਵੇਲੇ ਸਾਡੇ ਘਰ ਦਾ ਕੁਨੈਕਸ਼ਨ ਪਾਵਰ ਹਾਉਸ ਨਾਲੋਂ ਟੁੱਟ ਜਾਂਦਾ ਹੈ, ਉਸੇ ਸਮੇਂ ਹੀ ਇਹ ਸਾਰੀਆਂ ਸੁੱਖ ਸਹੂਲਤਾਂ ਖਤਮ ਹੋ ਜਾਂਦੀਆਂ ਹਨ। ਸਾਰੀਆਂ ਸੁੱਖ ਸਹੂਲਤਾਂ, ਅਨੰਦ ਅਤੇ ਖੁਸ਼ੀਆਂ-ਖੇੜੇ ਮੂਲ ਨਾਲ ਜੁੜੇ ਰਹਿਣ ਵਿੱਚ ਹੀ ਹਨ। ਮੂਲ ਨਾਲੋਂ ਵਿਛੋੜਾ ਪੈਣ ਤੇ ਜਿੱਥੇ ਸਾਰੀਆਂ ਖੁਸ਼ੀਆਂ ਖੇੜੇ ਅਲੋਪ ਹੋ ਜਾਂਦੇ ਹਨ ਉੱਥੇ, ਦੁੱਖ ਅਤੇ ਪਰੇਸ਼ਾਨੀਆਂ ਵੀ ਸੁਤੇ ਸਿੱਧ ਹੀ ਆ ਜਾਂਦੀਆਂ ਹਨ।

# ਸਾਡੀ ਆਤਮਾ ਦਾ ਮੂਲ ਕੀ ਹੈ ?

ਜਿਵੇਂ ਸੰਸਾਰ ਦੀ ਹਰ ਵਸਤੂ ਦਾ ਕੋਈ ਨ ਕੋਈ ਮੂਲ ਹੈ। ਹਰ ਚੀਜ਼, ਹਰ ਵਸਤੂ ਆਪਣੇ ਮੂਲ ਨਾਲ ਜੁੜ ਕੇ ਜੀਵਨ ਦਾ ਅਨੰਦ ਮਾਣਦੀ ਹੈ। ਆਪਣੇ ਮੂਲ ਨਾਲੋਂ ਟੁੱਟ ਕੇ ਹਰ ਚੀਜ ਜਿੱਥੇ ਆਪਣਾ ਅਨੰਦਮਈ ਜੀਵਨ ਗੁਆ ਬੈਠਦੀ ਹੈ, ਉੱਥੇ ਆਪਣੇ ਮੂਲ ਨਾਲ ਜੁੜਨ ਲਈ ਹਮੇਸ਼ਾ ਉਤਾਵਲੀ ਹੋ ਕੇ ਉਨਾਂ ਚਿਰ ਯਤਨਸ਼ੀਲ ਰਹਿੰਦੀ ਹੈ ਜਿੰਨਾ ਚਿਰ ਉਹ ਆਪਣੇ ਮੂਲ ਨਾਲ ਜੁੜ ਨਹੀਂ ਜਾਂਦੀ।

ਸਾਡੀ ਆਤਮਾ ਦਾ ਮੂਲ ਹੈ, ਪਰਮਾਤਮਾ। ਸਾਡੀ ਆਤਮਾ ਪਰਮਾਤਮਾ ਦੀ ਅੰਸ਼ ਅਤੇ ਪਰਮ-ਆਤਮਾ ਦਾ ਰੂਪ ਹੈ। ਇਸੇ ਅਟੱਲ ਸਚਾਈ ਨੂੰ ਸ੍ਰੀ ਗੁਰੂ ਅਮਰਦਾਸ ਜੀ ਨੇ ਆਸਾ ਰਾਗ ਵਿੱਚ ਨਿਰੂਪਣ ਕਰਦਿਆਂ ਫੁਰਮਾਨ ਕੀਤਾ ਹੈ ਕਿ ਹੇ ਮਨ! ਤੂੰ ਜੋਤ ਸਰੂਪ ਪ੍ਰਮਾਤਮਾ ਦਾ ਰੂਪ ਹੈਂ। ਤੂੰ ਆਪਣੇ ਮੂਲ ਦੀ ਪਛਾਣ ਕਰ। ਤੂੰ ਹਰੀ ਦਾ ਰੂਪ ਹੋਣ ਕਰਕੇ ਪ੍ਰਮਾਤਮਾ ਸਦਾ ਤੇਰੇ ਅੰਗ ਸੰਗ ਵੱਸਦਾ ਹੈ। ਹੇ ਮਨ! ਤੂੰ ਆਪਣੇ ਮੂਲ ਤੋਂ ਬੇਮੁੱਖ ਨ ਹੋ, ਗੁਰੂ ਦੀ ਸਿੱਖਿਆ ਉਪਰ ਭਰੋਸਾ ਕਰਕੇ ਗੁਰਮਤਿ ਦਾ ਧਾਰਨੀ ਬਣ ਜਾਹ ਅਤੇ ਪਰਮ

---

੧. ਬੁਸਿਆ, ਸੜਿਆ, ਖਰਾਬ ਹੋਇਆ

ਅਨੰਦ ਜੋਤ ਦਾ ਅਨੰਦ ਮਾਣ ਲੈ, ਜੇ ਤੂੰ ਆਪਣੇ ਮੂਲ ਨੂੰ ਪਛਾਣ ਲਵੇਂ ਤਾਂ ਤੈਨੂੰ ਆਪਣੇ ਮੂਲ ਪ੍ਰਮਾਤਮਾ ਦੀ ਪੂਰਨ ਲਖਤਾ ਹੋ ਸਕਦੀ ਹੈ। ਪ੍ਰਭੂ ਦੀ ਲਖਤਾ ਹੁੰਦੇ ਹੀ ਤੈਨੂੰ ਅਸਲੀ ਜੀਵਨ ਦੀ ਸੋਝੀ ਪ੍ਰਾਪਤ ਹੋ ਜਾਵੇਗੀ। ਆਪਣੇ ਮੂਲ ਨੂੰ ਪਛਾਣ ਲੈਣ ਦੀ ਬਰਕਤ ਨਾਲ ਤੇਰਾ ਦ੍ਵੈਤ ਭਾਉ ਵੀ ਖਤਮ ਹੋ ਜਾਵੇਗਾ ਅਤੇ ਸਦੀਵੀਂ ਸੁੱਖ ਸ਼ਾਂਤੀ ਵੀ ਤੈਨੂੰ ਪ੍ਰਾਪਤ ਹੋ ਜਾਵੇਗੀ ਅਤੇ ਤੇਰਾ ਇਸ ਸੰਸਾਰ ਵਿੱਚ ਆਉਣਾ ਵੀ ਪ੍ਰਵਾਨ ਹੋ ਜਾਵੇਗਾ। ਹੇ ਮਨ! ਤੂੰ ਪੂਰਨ ਭਰੋਸਾ ਤੇ ਯਕੀਨ ਕਰ ਤੂੰ ਨਿਸਚੇ ਹੀ ਜੋਤ ਸਰੂਪ ਪ੍ਰਮਾਤਮਾ ਦਾ ਰੂਪ ਹੈ।

**ਮਨ ਤੂੰ ਜੋਤਿ ਸਰੂਪੁ ਹੈ ਆਪਣਾ ਮੂਲੁ ਪਛਾਣੁ ॥**
**ਮਨ ਹਰਿ ਜੀ ਤੇਰੈ ਨਾਲਿ ਹੈ ਗੁਰਮਤੀ ਰੰਗੁ ਮਾਣੁ ॥**
**ਮੂਲੁ ਪਛਾਣਹਿ ਤਾਂ ਸਹੁ ਜਾਣਹਿ ਮਰਣ ਜੀਵਣ ਕੀ ਸੋਝੀ ਹੋਈ ॥**
**ਗੁਰ ਪਰਸਾਦੀ ਏਕੋ ਜਾਣਹਿ ਤਾਂ ਦੂਜਾ ਭਾਉ ਨ ਹੋਈ ॥**
**ਮਨਿ ਸ਼ਾਂਤਿ ਆਈ ਵਜੀ ਵਧਾਈ ਤਾ ਹੋਆ ਪਰਵਾਣੁ ॥**
**ਇਉ ਕਹੈ ਨਾਨਕੁ ਮਨ ਤੂੰ ਜੋਤਿ ਸਰੂਪੁ ਹੈ ਆਪਣਾ ਮੂਲੁ ਪਛਾਣੁ ॥੫॥**

**ਆਸਾ ਮ. ੩, ਪੰਨਾ ੪੪੧**

ਬਾਬਾ ਕਬੀਰ ਜੀ ਨੇ ਸਤਿਗੁਰੂ ਅਮਰਦਾਸ ਜੀ ਦੇ ਫੁਰਮਾਨ ਦੀ ਗੌਂਡ ਰਾਗ ਵਿੱਚ ਬੜੇ ਵਿਸਥਾਰ ਨਾਲ ਵਿਆਖਿਆ ਕਰਦੇ ਫੁਰਮਾਨ ਕੀਤਾ ਹੈ ਕਿ ਅਸੀਂ ਭੁਲ ਅਤੇ ਭੁਲੇਖੇ ਕਾਰਣ ਜੋ ਕੁਝ ਆਪਣੇ ਆਪ ਨੂੰ ਅਤੇ ਸੰਸਾਰ ਨੂੰ ਵੇਖ ਰਹੇ ਹਾਂ ਅਤੇ ਵੱਖੋ-ਵੱਖਰੇ ਨਾਵਾਂ ਨਾਲ ਦ੍ਰਿਸ਼ਟਮਾਨ ਨੂੰ ਸੰਬੋਧਨ ਕਰਦੇ ਹਾਂ ਇਹ ਸਾਡੀ ਅਗਿਆਨਤਾ ਦਾ ਪ੍ਰਗਟਾਵਾ ਹੈ। ਅਸੀਂ ਜੋ ਕੁਝ ਆਪਣੇ ਆਪ ਨੂੰ ਸਮਝ ਰਹੇ ਹਾਂ ਅਸਲੀਅਤ ਵਿੱਚ ਅਸੀਂ ਉਹ ਵੀ ਨਹੀਂ। ਅਸੀਂ ਸਰੀਰ ਤਾਂ ਹੈ ਨਹੀਂ, ਸਾਡੇ ਸਰੀਰ ਨੂੰ ਚਲਾਉਣ ਵਾਲਾ ਜੋ ਸਾਡੇ ਸਰੀਰ ਘਰ ਵਿੱਚ ਰਹਿੰਦਾ ਹੈ। ਉਸ ਦਾ ਮੂਲ ਕੀ ਹੈ ? ਇਸ ਦਾ ਕੋਈ ਥਹੁ ਨਹੀਂ ਪਾ ਸਕਿਆ। ਅਸੀਂ ਜੋ ਕਰਮ ਵੇਖ ਕੇ ਕ੍ਰਿਤਮ ਨਾਮ ਦਿੰਦੇ ਹਾਂ ਸਾਡੇ ਵਿੱਚ ਵਸਣ ਵਾਲਾ ਉਹ ਵੀ ਨਹੀਂ ਹੈ। ਸਾਡੇ ਅਤੇ ਸੰਸਾਰ ਵਿੱਚ ਵੱਸਣ ਵਾਲਾ ਨਾ ਨਰ ਹੈ ਨ ਨਾਰੀ, ਨ ਉਹ ਦੇਵਤਾ ਹੈ, ਨ ਉਹ ਜਤੀ ਹੈ ਅਤੇ ਨਾ ਹੀ ਉਹ ਅਵਤਾਰਾਂ ਦਾ ਪੁਜਾਰੀ ਹੈ। ਨ ਉਹ ਜੋਗੀ ਹੈ ਨਾ ਤਿਆਗੀ, ਸਾਡੇ ਅੰਦਰ ਵੱਸਣ ਵਾਲੇ ਦਾ ਨਾ ਕੋਈ ਮਾਤਾ ਪਿਤਾ ਅਤੇ ਨਾ ਹੀ ਕੋਈ ਪੁੱਤਰ ਹੈ। ਨਾ ਉਹ ਗ੍ਰਿਹਸਤੀ ਹੈ, ਨਾ ਉਦਾਸੀ ਹੈ। ਸਾਡੇ ਅੰਦਰ ਵਸੇਬਾ ਕਰਨ ਵਾਲਾ ਨਾ ਰਾਜਾ ਹੈ ਨ ਮੰਗਤਾ ਨਾ ਇਹ ਬ੍ਰਾਹਮਣ ਹੈ ਨ ਖਤ੍ਰੀ, ਉਸ ਦਾ ਸਰੀਰ ਵੀ ਕੋਈ ਨਹੀਂ ਅਤੇ ਉਹ ਲਹੂ ਮਾਸ ਸਰੀਰਕ ਤੱਤਾਂ ਤੋਂ ਵੀ ਨਿਰਲੇਪ ਹੈ। ਸਾਰਿਆਂ ਦੇ ਅੰਦਰ ਬੈਠ ਕੇ ਸਾਰਿਆਂ ਨੂੰ ਚਲਾਉਣ ਵਾਲਾ ਨਾ ਕੋਈ ਤਪਸੀ ਹੈ ਅਤੇ ਨਾ ਹੀ ਕੋਈ ਸ਼ੇਖ ਹੈ। ਨਾ ਉਹ ਮਰਦਾ ਹੈ, ਨ ਜੰਮਦਾ ਹੈ। ਜਿਹੜਾ ਮਨੁੱਖ ਭੁਲ ਅਤੇ ਭਰਮ ਕਰਕੇ ਉਸ ਨੂੰ ਮਰਦਾ ਜੰਮਦਾ ਜਾਣ ਕੇ ਖੁਸ਼ੀ ਹੁੰਦਾ ਜਾਂ ਰੋਂਦਾ ਹੈ ਉਸ ਨੂੰ ਖੁਆਰੀ ਤੋਂ ਸਿਵਾ ਕੁਝ ਵੀ ਪੱਲੇ ਨਹੀਂ ਪੈਂਦਾ। ਫਿਰ ਅਸੀਂ ਕੀ ਹਾਂ ? ਬਾਬਾ ਕਬੀਰ ਜੀ ਉੱਤਰ ਦਿੰਦੇ ਹਨ ਕਿ ਸਾਡੇ ਅੰਦਰ ਬੈਠ ਕੇ ਸਾਨੂੰ ਅਤੇ ਸੰਸਾਰ ਨੂੰ ਚਲਾਉਣ ਵਾਲੀ ਰਾਮ ਦੀ ਅੰਸ਼ ਹੈ। ਰਾਮ ਅਤੇ ਰਾਮ ਦੀ ਅੰਸ਼, ਇਸ ਤਰ੍ਹਾਂ ਆਪਸੀ ਜੁੜੇ



ਹੋਏ ਹਨ ਜਿਵੇਂ ਕਾਗਜ ਅਤੇ ਕਾਗਜ ਉਪਰ ਸਿਆਹੀ ਨਾਲ ਲਿਖੇ ਹੋਏ ਅੱਖਰ ਆਪਸੀ ਓਤਪੋਤ ਹੁੰਦੇ ਹਨ। ਬਾਬਾ ਕਬੀਰ ਜੀ ਦਾ ਫੁਰਮਾਨ ਪੜ੍ਹੀਏ ਸਾਡੀ ਅਤੇ ਪ੍ਰਮਾਤਮਾ ਦੀ ਆਪਸੀ ਸਾਂਝ ਦਾ ਪਤਾ ਚਲ ਜਾਵੇਗਾ।

**ਨਾ ਇਹੁ ਮਾਨਸੁ ਨਾ ਇਹੁ ਦੇਉ ॥ ਨਾ ਇਹੁ ਜਤੀ ਕਹਾਵੈ ਸੇਉ ॥**
**ਨਾ ਇਹੁ ਜੋਗੀ ਨਾ ਅਵਧੂਤਾ ॥ ਨਾ ਇਸੁ ਮਾਇ ਨ ਕਾਹੂ ਪੂਤਾ ॥੧॥**
**ਇਆ ਮੰਦਰ ਮਹਿ ਕੌਨ ਬਸਾਈ ॥ ਤਾ ਕਾ ਅੰਤੁ ਨ ਕੋਊ ਪਾਈ ॥੧॥ ਰਹਾਉ ॥**
**ਨਾ ਇਹੁ ਗਿਰਹੀ ਨਾ ਓਦਾਸੀ ॥ ਨਾ ਇਹੁ ਰਾਜ ਨ ਭੀਖ ਮੰਗਾਸੀ ॥**
**ਨਾ ਇਸੁ ਪਿੰਡੁ ਨ ਰਕਤੂ ਰਾਤੀ ॥ ਨਾ ਇਹੁ ਬ੍ਰਹਮਨੁ ਨਾ ਇਹੁ ਖਾਤੀ ॥੨॥**
**ਨਾ ਇਹੁ ਤਪਾ ਕਹਾਵੈ ਸੇਖੁ ॥ ਨਾ ਇਹੁ ਜੀਵੈ ਨ ਮਰਤਾ ਦੇਖੁ ॥**
**ਇਸੁ ਮਰਤੇ ਕਉ ਜੇ ਕੋਊ ਰੋਵੈ ॥ ਜੋ ਰੋਵੈ ਸੋਈ ਪਤਿ ਖੋਵੈ ॥੩॥**
**ਗੁਰ ਪ੍ਰਸਾਦਿ ਮੈ ਡਗਰੋ ਪਾਇਆ ॥ ਜੀਵਨ ਮਰਨੁ ਦੋਊ ਮਿਟਵਾਇਆ ॥**
**ਕਹੁ ਕਬੀਰ ਇਹੁ ਰਾਮ ਦੀ ਅੰਸੁ । ਜਸ ਕਾਗਦ ਪਰ ਮਿਟੈ ਨ ਮੰਸੁ ॥੪॥**

**ਗੌਂਡ ਕਬੀਰ ਜੀ, ਪੰਨਾ ੮੭੧**

ਸਤਿਗੁਰੂ ਅਰਜਨ ਦੇਵ ਜੀ ਗੌਂਡ ਰਾਗ ਵਿੱਚ ਆਤਮਾ ਨੂੰ ਪਰਮਾਤਮਾ ਦਾ ਰੂਪ ਦਰਸਾ ਕੇ ਉਸ ਪਾਰਬ੍ਰਹਮ ਦੇ ਗੁਣ ਸਾਨੂੰ ਦਰਸਾ ਰਹੇ ਹਨ। ਜਿਸ ਪਰਮਾਤਮਾ ਦੀ ਅਸੀਂ ਅੰਸ਼ ਅਤੇ ਰੂਪ ਹਾਂ। ਜੋ ਗੁਣ ਜੋ ਸ਼ਕਤੀ ਪਰਮਾਤਮਾ ਵਿੱਚ ਹੈ ਉਹੋ ਸ਼ਕਤੀ, ਸਤਿਆ ਅਤੇ ਗੁਣ ਪਰਮਾਤਮਾ ਦੀ ਅੰਸ਼ ਆਤਮਾ ਵਿੱਚ ਮੌਜੂਦ ਹਨ। ਆਪ ਜੀ ਸ਼ਬਦ ਦੇ ਅਰੰਭ ਵਿੱਚ ਫੁਰਮਾਨ ਕਰਦੇ ਹਨ ਕਿ ਇਹ ਇੱਕ ਬਹੁਤ ਹੀ ਅਸਚਰਜ ਕਹਾਣੀ ਹੈ। ਜਿਸ ਦੀ ਉਪਮਾ ਜਾਂ ਤੁਲਣਾ ਕਿਸੇ ਨਾਲ ਨਹੀਂ ਦਿੱਤੀ ਜਾ ਸਕਦੀ। ਇਹ ਅਸਚਰਜ ਕਥਾ ਕੀ ਹੈ ? ਅਸਚਰਜ ਕਹਾਣੀ ਇਹ ਹੈ ਕਿ ਆਤਮਾਂ ਜੋ ਸਾਡੇ ਸਾਰਿਆਂ ਵਿੱਚ ਜੀਵ ਰੂਪ ਹੋ ਕੇ ਵਿਚਰ ਰਹੀ ਹੈ ਇਹ ਨਿਰੋਲ ਪ੍ਰਮਾਤਮਾ ਦਾ ਰੂਪ ਹੈ। ਪ੍ਰਮਾਤਮਾ ਨੂੰ ਨ ਕਦੇ ਬੁਢੇਪਾ ਆਉਂਦਾ ਹੈ ਅਤੇ ਨਾਹੀ ਪ੍ਰਾਅਧੀਨਤਾ ਵਾਲਾ ਬਾਲਕਪੁਣਾ। ਉਸ ਪ੍ਰਮਾਤਮਾ ਨੂੰ ਨਾ ਕੋਈ ਦੁੱਖ ਹੀ ਪੋਂਹਦਾ ਹੈ, ਨ ਉਸ ਨੂੰ ਜਮ ਹੀ ਆਪਣੀ ਫਾਹੀ ਵਿੱਚ ਫਸਾ ਸਕਦੇ ਹਨ। ਪਰਮਾਤਮਾ ਕਦੇ ਜੰਮਦਾ ਮਰਦਾ ਨਹੀਂ ਅਤੇ ਨਾ ਹੀ ਇਕ ਦੇਸ਼ੀ ਹੈ, ਉਹ ਤਾਂ ਆਦਿ ਜੁਗਾਦਿ ਤੋਂ ਸਰਬ ਵਿਆਪਕ ਹੈ। ਪਰਮਾਤਮਾ ਜਿਸ ਦੀ ਅਸੀਂ ਅੰਸ਼ ਹਾਂ ਉਸ ਨੂੰ ਨ ਗਰਮੀ ਲੱਗਦੀ ਹੈ ਨਾ ਸਰਦੀ ਪੋਂਹਦੀ ਹੈ। ਪਰਮਾਤਮਾ ਦਾ ਨਾ ਕੋਈ ਦੁਸ਼ਮਣ ਹੈ ਨਾ ਉਸ ਦਾ ਕੋਈ ਮਿਤ੍ਰ ਹੈ। ਉਹ ਤਾਂ ਖੁਸ਼ੀ ਗਮੀ ਤੋਂ ਨਿਰਲੇਪ ਹੈ ਅਤੇ ਸਭ ਕੁਝ ਕਰਨ ਦੇ ਸਮਰਥ ਹੈ। ਪਰਮਾਤਮਾ ਦਾ ਨਾ ਕੋਈ ਮਾਤਾ ਹੈ ਅਤੇ ਨਾ ਹੀ ਪਿਤਾ, ਉਹ ਸਦਾ ਇਕ ਰਸ ਹੋਂਦ ਵਾਲਾ ਹੈ। ਪਾਪ ਅਤੇ ਪੁੰਨ ਦਾ ਵੀ ਉਸ ਉੱਪਰ ਕੋਈ ਪ੍ਰਭਾਵ ਨਹੀਂ। ਪਰਮਾਤਮਾ ਹਰ ਥਾਂ ਹਰ ਸਰੀਰ ਅੰਦਰ ਆਪਣੀ ਅੰਸ਼ ਦੁਆਰਾ ਸਮਾਇਆ ਹੋਇਆ ਹੈ। ਉਸ ਦੀ ਚੇਤਨ ਸਤਾ ਨਾਲ ਹੀ ਸਾਰੇ ਸੰਸਾਰ ਦੀ ਖੇਡ ਚਲ ਰਹੀ ਹੈ। ਇਹ ਤਿੰਨਾ ਗੁਣਾਂ ਵਾਲੀ ਮਾਇਆ ਵੀ ਉਸੇ ਨੇ ਹੀ ਪੈਦਾ ਕੀਤੀ ਹੈ। ਇਹ ਜਗਤ ਪ੍ਰਕਿਰਤੀ ਮਾਇਆ ਵੀ ਉਸ ਪ੍ਰਭੂ ਦਾ ਹੀ

ਪਰਛਾਵਾਂ ਹੈ। ਜਿਸ ਪ੍ਰਭੂ ਦੀ ਅਸੀਂ ਅੰਸ਼ ਹਾਂ ਉਸ ਨੂੰ ਕੋਈ ਨਾਸ਼ ਨਹੀਂ ਕਰ ਸਕਦਾ। ਉਸ ਨੂੰ ਕੋਈ ਛਲੇਵੇ ਨਾਲ ਛਲ ਨਹੀਂ ਸਕਦਾ। ਉਸ ਦਾ ਪੂਰਾ ਅੰਤ ਵੀ ਨਹੀਂ ਪਾਇਆ ਜਾ ਸਕਦਾ, ਉਹ ਬੜਾ ਦਿਆਲੂ ਕ੍ਰਿਪਾਲੂ ਹੈ। ਪ੍ਰਭੂ ਕਿਹੋ ਜਿਹਾ ਹੈ ਅਤੇ ਕਿੰਨਾ ਕੁ ਵੱਡਾ ਹੈ ? ਇਹ ਭੇਦ ਕਿਸੇ ਨੂੰ ਪ੍ਰਾਪਤ ਨਹੀਂ ਹੋਇਆ। ਉਸ ਅਦੁਤੀ ਪ੍ਰਮਾਤਮਾ ਤੋਂ ਜਿਸ ਦੀ ਅਸੀਂ ਅੰਸ਼ ਹਾਂ ਹਮੇਸ਼ਾਂ-ਹਮੇਸ਼ਾਂ ਬਲਹਾਰ ਹੀ ਜਾਣਾ ਚਾਹੀਦਾ ਹੈ।

**ਅਚਰਜ ਕਥਾ ਮਹਾ ਅਨੂਪ ॥ ਪ੍ਰਾਤਮਾ ਪਾਰਬ੍ਰਹਮ ਕਾ ਰੂਪੁ ॥ ਰਹਾਉ ॥**
**ਨਾ ਇਹੁ ਬੂਢਾ ਨਾ ਇਹੁ ਬਾਲਾ ॥ ਨਾ ਇਸੁ ਦੂਖੁ ਨਹੀ ਜਮ ਜਾਲਾ ॥**
**ਨਾ ਇਹੁ ਬਿਨਸੈ ਨਾ ਇਹੁ ਜਾਇ ॥ ਆਦਿ ਜੁਗਾਦਿ ਰਹਿਆ ਸਮਾਇ ॥੧॥**
**ਨਾ ਇਸੁ ਉਸਨੁ ਨਹੀ ਇਸੁ ਸੀਤੁ ॥ ਨਾ ਇਸੁ ਦੁਸਮਨੁ ਨਾ ਇਸੁ ਮੀਤੁ ॥**
**ਨਾ ਇਸੁ ਹਰਖੁ ਨਹੀ ਇਸੁ ਸੋਗੁ ॥ ਸਭੁ ਕਿਛੁ ਇਸ ਕਾ ਇਹੁ ਕਰਨੈ ਜੋਗੁ ॥੨॥**
**ਨਾ ਇਸੁ ਬਾਪੁ ਨਹੀ ਇਸੁ ਮਾਇਆ ॥ ਇਹੁ ਅਪਰੰਪਰੁ ਹੋਤਾ ਆਇਆ ॥**
**ਪਾਪ ਪੁੰਨ ਕਾ ਇਸੁ ਲੇਪੁ ਨ ਲਾਗੈ ॥ ਘਟ ਘਟ ਅੰਤਰਿ ਸਦ ਹੀ ਜਾਗੈ ॥੩॥**
**ਤੀਨਿ ਗੁਣਾ ਇਕ ਸਕਤਿ ਉਪਾਇਆ ॥ ਮਹਾ ਮਾਇਆ ਤਾ ਕੀ ਹੈ ਛਾਇਆ ॥**
**ਅਛਲ ਅਛੇਦ ਅਭੇਦ ਦਇਆਲ ॥ ਦੀਨ ਦਇਆਲ ਸਦਾ ਕਿਰਪਾਲ ॥**
**ਤਾ ਕੀ ਗਤਿ ਮਿਤਿ ਕਛੂ ਨ ਪਾਇ ॥ ਨਾਨਕ ਤਾ ਕੈ ਬਲਿ ਬਲਿ ਜਾਇ ॥੪॥੧੯**

**ਗੋਂਡ ਮ: ੫, ਪੰਨਾ ੮੬੮**

ਸਤਿਗੁਰੂ ਅੰਗਦ ਦੇਵ ਜੀ ਦੇ ਫੁਰਮਾਨ ਅਨੁਸਾਰ ਇੱਕ ਪਰਮਾਤਮਾ ਜੋ ਪ੍ਰਕਾਸ਼ ਸਰੂਪ ਹੈ ਉਹੀ ਸਭ ਦੇਵਤਿਆਂ ਦੀ ਦੇਵ ਆਤਮਾ ਹੈ। ਸਾਡੀ ਆਤਮਾ ਵੀ ਉਸ ਵਾਹਿਗੁਰੂ ਦਾ ਹੀ ਰੂਪ ਹੈ। ਜਿਸ ਵਡਭਾਗੇ ਮਨੁੱਖ ਨੂੰ ਇਹ ਸੋਝੀ ਆ ਜਾਂਦੀ ਹੈ, ਕਿ ਮੈਂ ਹੀ ਉਸ ਪਰਮਾਤਮਾ ਦੀ ਅੰਸ਼ ਅਤੇ ਉਸ ਦਾ ਰੂਪ ਹਾਂ। ਗੁਰਦੇਵ ਐਸੇ ਮਨੁੱਖ ਨੂੰ ਸਤਿਕਾਰਦੇ ਫੁਰਮਾਨ ਕਰਦੇ ਹਨ ਕਿ ਉਹ ਪ੍ਰਭੂ ਪਿਆਰਾ ਪਰਮਾਤਮਾ ਦਾ ਰੂਪ ਹੈ ਅਤੇ ਮੈਂ ਉਸ ਦਾ ਸੇਵਕ ਹਾਂ।

**ਏਕ ਕ੍ਰਿਸਨੰ ਸਰਬ ਦੇਵਾ ਦੇਵ ਦੇਵਾ ਤ ਆਤਮਾ ॥**
**ਆਤਮਾ ਬਾਸੁਦੇਵਸ੍ਰਿ ਜੇ ਕੋ ਜਾਣੈ ਭੇਉ ॥**
**ਨਾਨਕੁ ਤਾ ਕਾ ਦਾਸੁ ਹੈ ਸੋਈ ਨਿਰੰਜਨ ਦੇਉ ॥**

**ਮ: ੨, ਪੰਨਾ ੪੬੯**

# ਮਨੁੱਖ ਦੁਖੀ ਕਿਉਂ ?

ਜੇ ਸਾਡੀ ਆਤਮਾਂ ਪਰਮਾਤਮਾ ਦੀ ਅੰਸ਼ ਅਤੇ ਪਰਮਾਤਮਾ ਦਾ ਰੂਪ ਹੈ। ਪਰਮਾਤਮਾ ਤਾਂ ਸੱਤ ਚਿੱਤ ਅਨੰਦ ਸਰੂਪ ਹੈ। ਪਰਮਾਤਮਾ ਨੂੰ ਨਾ ਕੋਈ ਦੁੱਖ ਹੈ ਨਾ ਕੋਈ ਪ੍ਰੇਸ਼ਾਨੀ, ਉਹ ਤਾਂ ਖੁਸ਼ੀ ਗਮੀ ਤੋਂ ਨਿਰਲੇਪ ਹੈ। ਉਸ ਦਾ ਕਿਸੇ ਨਾਲ ਵੈਰ ਵਿਰੋਧ ਨਹੀਂ। ਪ੍ਰਮਾਤਮਾ ਨੂੰ ਕੋਈ ਲੋੜ ਥੁੜ ਨਹੀਂ ਵਿਆਪਦੀ। ਉਹ ਪਾਪਾਂ ਦੀ ਪਲੀਤਤਾਈ ਤੋਂ ਨਿਰਲੇਪ ਹੈ। ਪਰ



ਅਸੀਂ ਉਸ ਸੱਤ ਚਿਤ, ਅਨੰਦ ਪਰਮਾਤਮਾ ਦੀ ਅੰਸ਼ ਹੁੰਦੇ ਹੋਏ ਲੋੜਾਂ ਥੁੜਾਂ ਦੇ ਮੁਹਤਾਜ ਹੋ ਕੇ ਦਿਨ ਰਾਤ ਦੁੱਖ ਅਤੇ ਪ੍ਰੇਸ਼ਾਨੀ ਵਿੱਚ ਘਿਰੇ ਹੋਏ ਹਾਂ। ਪਲੀਤ ਕਰਮ ਅਤੇ ਫੁਰਨੇ ਵੀ ਸਾਡਾ ਖਹਿੜਾ ਨਹੀਂ ਛੱਡਦੇ, ਵੈਰੀ ਮਿਤ੍ਰ ਵਾਲੀ ਦ੍ਵੈਤ ਭਾਵਨਾ ਵੀ ਬਣੀ ਹੋਈ ਹੈ। ਇਸ ਦਾ ਕਾਰਣ ਕੀ ਹੈ ?

ਇਨ੍ਹਾਂ ਸਾਰੀਆਂ ਪ੍ਰੇਸ਼ਾਨੀਆਂ ਅਤੇ ਦੁੱਖਾਂ ਦਾ ਕਾਰਨ ਸਤਿਗੁਰੂ ਜੀ ਨੇ ਆਪਣੇ ਮੂਲ ਨਾਲੋਂ ਵਿਛੋੜਾ ਦਰਸਾਇਆ ਹੈ। ਵਿਛੋੜਾ ਪੈਂਦਾ ਹੈ ਭਰਮ ਕਰਕੇ ਅਤੇ ਭਰਮ ਦੀ ਜੜ੍ਹ ਹੈ ਭੁੱਲ। ਸਤਿਗੁਰੂ ਅਰਜਨ ਦੇਵ ਜੀ ਦਾ ਫੁਰਮਾਨ ਹੈ।

**ਸਭੇ ਦੁਖ ਸੰਤਾਪ ਜਾਂ ਤੁਧਹੁ ਭੁਲੀਐ।**
**ਜੇ ਕੀਚਨਿ ਲਖ ਉਪਾਵ ਤਾਂ ਕਹੀ ਨ ਘੁਲੀਐ।**

**ਮ: ੫, ਪਉੜੀ ਪੰਨਾ ੯੬੪**

ਸਤਿਗੁਰੂ ਅਰਜਨ ਦੇਵ ਜੀ ਦਾ ਬੜਾ ਹੀ ਸਾਰਥਕ ਬਚਨ ਬਾਰਾਮਾਹਾ ਮਾਝ ਵਿੱਚ ਦਰਜ ਹੈ, ਆਪ ਫਰਮਾਉਂਦੇ ਹਨ ਕਿ ਮਨੁੱਖ ਤਰ੍ਹਾਂ-ਤਰ੍ਹਾਂ ਦੇ ਦੁੱਖਾਂ, ਮਾਨਸਿਕ ਪ੍ਰੇਸ਼ਾਨੀਆਂ, ਸਰੀਰਕ ਅਤੇ ਆਤਮਿਕ ਰੋਗਾਂ ਵਿੱਚ ਗ੍ਰਸਿਆ ਹੋਇਆ ਹੈ। ਇਨ੍ਹਾਂ ਸਾਰੀਆਂ ਪ੍ਰੇਸ਼ਾਨੀਆਂ ਅਤੇ ਦੁੱਖਾਂ ਦਾ ਮੂਲ ਕਾਰਣ ਵੀ ਵਿਛੋੜਾ ਹੀ ਹੈ। ਜੀਵ ਆਤਮਾ ਆਪਣੇ ਮੂਲ ਪਰਮਾਤਮਾ ਤੋਂ ਭੁਲ ਕਾਰਣ ਬੇਮੁੱਖ ਹੋ ਗਈ। ਬੇਮੁੱਖਤਾ ਨੇ ਆਪਣੇ ਮੂਲ ਪਰਮਾਤਮਾ ਤੋਂ ਜੀਵਆਤਮਾਂ ਦਾ ਜਨਮਾਂ ਜਨਮਾਂਤਰਾਂ ਦਾ ਵਿਛੋੜਾ ਪਵਾ ਦਿੱਤਾ। ਪਰਮਾਤਮਾ ਤੋਂ ਵਿਛੋੜੇ ਕਾਰਣ ਹੀ ਸਾਰੀਆਂ ਖੁਸ਼ੀਆਂ ਖੇੜੇ ਉਡ ਗਏ, ਦੁੱਖ ਅਤੇ ਪ੍ਰੇਸ਼ਾਨੀ ਨੇ ਜੀਵਆਤਮਾ ਨੂੰ ਘੇਰ ਲਿਆ।

**ਪਰਮੇਸਰ ਤੇ ਭੁਲਿਆਂ ਵਿਆਪਨਿ ਸਭੇ ਰੋਗ ॥**
**ਵੇਮੁਖ ਹੋਏ ਰਾਮ ਤੇ ਲਗਨਿ ਜਨਮ ਵਿਜੋਗ ॥ ਮ: ੫, ਪੰਨਾ ੧੩੫**

ਇਸੇ ਭੁਲ ਅਤੇ ਵਿਛੋੜੇ ਕਾਰਣ ਹੀ—

**ਨਾਨਕ ਦੁਖੀਆ ਸਭੁ ਸੰਸਾਰੁ ॥ ਮ: ੧, ਪੰਨਾ ੯੫੪**

ਦੀ ਖੇਡ ਵਰਤ ਗਈ।

ਜੇ ਆਪਾਂ ਆਤਮਿਕ ਖੇਤਰ ਨੂੰ ਛੱਡ ਕੇ ਸੰਸਾਰਕ ਪੱਧਰ ਉੱਪਰ ਵੀ ਦੁੱਖ ਅਤੇ ਸੁੱਖ ਦਾ ਨਰੀਖਣ ਕਰੀਏ, ਤੱਦ ਵੀ ਦੁੱਖ ਦਾ ਮੂਲ ਕਾਰਣ ਵਿਛੋੜਾ ਅਤੇ ਸੁੱਖ ਦਾ ਮੂਲ ਮਿਲਾਪ ਹੀ ਦ੍ਰਿਸ਼ਟੀ ਆਉਂਦਾ ਹੈ। ਹਰ ਰੋਜ਼ ਆਪਾਂ ਆਪਣੀਆਂ ਅੱਖਾਂ ਨਾਲ ਵੇਖਦੇ ਹਾਂ ਅਤੇ ਖੁਦ ਸਾਡੇ ਹੱਡੀਂ ਵੀ ਐਸੀਆਂ ਘਟਨਾਵਾਂ ਨਿੱਤ ਵਰਤਦੀਆਂ ਹਨ। ਜਦੋਂ ਕਿਸੇ ਚੀਜ਼ ਦਾ, ਕਿਸੇ ਸਾਕ-ਸਬੰਧੀ ਜਾਂ ਪਿਆਰੇ ਦਾ ਮਿਲਾਪ ਸਾਨੂੰ ਪ੍ਰਾਪਤ ਹੁੰਦਾ ਹੈ ਤਾਂ ਸਾਡੀ ਖੁਸ਼ੀ ਦੀ ਕੋਈ ਸੀਮਾਂ ਨਹੀਂ ਰਹਿੰਦੀ। ਇਸ ਦੇ ਉਲਟ ਜੇ ਕਿਸੇ ਪ੍ਰਾਪਤ ਹੋਈ ਵਸਤੂ ਦਾ, ਜਾਂ ਕਿਸੇ ਪਿਆਰੇ ਸਾਕ ਸਬੰਧੀ ਦਾ ਵਿਛੋੜਾ ਪੈ ਜਾਵੇ ਤਾਂ ਇੱਕ ਦਮ ਸਾਰੇ ਖੁਸ਼ੀਆਂ ਖੇੜੇ ਸੋਗ ਵਿੱਚ ਬਦਲ ਜਾਂਦੇ ਹਨ ਅਤੇ ਹਾਸੇ ਰੋਣਿਆਂ ਦਾ ਰੂਪ ਧਾਰ ਲੈਂਦੇ ਹਨ।

ਇਸ ਤੋਂ ਅੱਗੇ ਮਾਇਆ ਜਾਂ ਸੰਪਦਾ ਪ੍ਰਤੀ ਵੀਚਾਰ ਕਰੀਏ। ਕਿਸੇ ਮਨੁੱਖ ਨੂੰ ਕਿਸੇ ਹੀਲੇ ਵਸੀਲੇ ਨਾਲ ਬਹੁਤਾ ਸਾਰਾ ਧਨ ਜਾਂ ਸੰਪਦਾ ਪ੍ਰਾਪਤ ਹੋ ਜਾਵੇ ਤਾਂ ਸਾਰਾ ਪ੍ਰਵਾਰ ਖੁਸ਼ੀ ਖੇੜੇ ਕਾਰਨ ਆਪਣੇ ਆਪ ਵਿੱਚ ਫੁਲਿਆ ਨਹੀਂ ਸਮਾਉਂਦਾ। ਥੋੜ੍ਹੇ ਸਮੇਂ ਬਾਅਦ ਕਿਸੇ ਕਾਰਣ ਮਾਇਆ ਜਾਂ ਸੰਪਦਾ ਦਾ ਵਿਛੋੜਾ ਪੈ ਜਾਵੇ। ਉਹੋ ਮਨੁੱਖ, ਧਨ-ਸੰਪਦਾ ਦੇ ਵਿਛੋੜੇ ਕਾਰਨ ਝੂਰਦਾ, ਦੁਖੀ ਹੁੰਦਾ, ਦਿਨ ਰਾਤ ਠੰਢੇ ਹਉਕੇ ਭਰਦਾ ਆਪਣੀ ਨੀਂਦ ਵੀ ਹਰਾਮ ਕਰ ਬੈਠਦਾ ਹੈ। ਇਸੇ ਤਰ੍ਹਾਂ ਕਿਸੇ ਮਨੁੱਖ ਨੂੰ ਕੋਈ ਉੱਚਾ ਅਹੁਦਾ ਮਿਲ ਜਾਵੇ। ਉਸ ਮਨੁੱਖ ਦੇ ਘਰ ਭੰਗੜੇ ਪੈਣ ਲੱਗ ਜਾਂਦੇ ਹਨ। ਢੋਲ ਢਮੱਕੇ ਬਜਾ ਕੇ ਅਤੇ ਪਾਰਟੀਆਂ ਕਰਕੇ ਉਹ ਆਪਣੀ ਖੁਸ਼ੀ ਦਾ ਪ੍ਰਗਟਾਵਾ ਕਰਦਾ ਹੈ। ਇਸ ਦੇ ਉਲਟ ਜੇ ਕਿਸੇ ਕਾਰਣ ਉਸੇ ਮਨੁੱਖ ਪਾਸੋਂ ਉੱਚ ਪਦਵੀ ਜਾਂ ਰਾਜ ਭਾਗ ਦਾ ਉੱਚਾ ਅਹੁਦਾ ਖੁੱਸ ਜਾਵੇ ਤਾਂ ਉਸ ਦੀਆਂ ਸਾਰੀਆਂ ਖੁਸ਼ੀਆਂ ਖੇੜੇ ਮਿੱਟੀ ਵਿੱਚ ਮਿਲ ਜਾਂਦੇ ਹਨ, ਮਨ ਮੁੜ ਉਸੇ ਮਾਣ ਸਤਿਕਾਰ ਅਤੇ ਪਦਵੀ ਨੂੰ ਪ੍ਰਾਪਤ ਕਰਨ ਲਈ ਦਿਨ ਰਾਤ ਤਰਲੋ ਮੱਛੀ ਹੋਇਆ ਫਿਰਦਾ ਹੈ। ਐਸੀ ਦਸ਼ਾ ਵਿੱਚ ਉੱਚ ਪਦਵੀ ਨਾ ਮਿਲਣ ਤੇ ਕਈ ਵਾਰੀ ਮਨੁੱਖ ਆਪਣਾ ਦਿਮਾਗੀ ਸੰਤੁਲਨ ਵੀ ਖੋਅ ਬੈਠਦਾ ਹੈ। ਸੰਸਾਰ ਵਿੱਚ ਵੀ ਸਾਰੇ ਦੁੱਖਾਂ ਦੀ ਜੜ੍ਹ ਵਿਛੋੜਾ ਅਤੇ ਸੁੱਖਾਂ ਦਾ ਮੂਲ ਸ੍ਰੋਤ ਮਿਲਾਪ ਹੀ ਹੈ। ਬਹੁਤੀ ਵਾਰੀ ਐਸਾ ਵੀ ਵੇਖਣ ਨੂੰ ਮਿਲਦਾ ਹੈ ਕਿ ਮਨੁੱਖ ਦੇ ਘਰ ਵਿੱਚ ਬੱਚਿਆਂ ਅਤੇ ਪ੍ਰਵਾਰ ਦੀਆਂ ਰੌਣਕਾਂ ਵੀ ਮੌਜੂਦ ਹੁੰਦੀਆਂ ਹਨ। ਧਨ ਪਦਾਰਥ, ਸੰਪਦਾ ਵੀ ਲੋੜ ਤੋਂ ਵਾਧੂ ਹੁੰਦੇ ਹਨ। ਰਾਜ ਭਾਗ ਦੀਆਂ ਉੱਚ ਪਦਵੀਆਂ ਵੀ ਉਨ੍ਹਾਂ ਨੂੰ ਪ੍ਰਾਪਤ ਹੁੰਦੀਆਂ ਹਨ। ਅਜਿਹੀਆਂ ਸੰਸਾਰਕ ਲੋੜਾਂ ਪੂਰੀਆਂ ਹੋਣ ਦੇ ਬਾਵਜੂਦ ਵੀ ਅਜਿਹੇ ਘਰਾਂ ਵਿੱਚ ਪ੍ਰੇਸ਼ਾਨੀਆਂ ਅਤੇ ਦੁੱਖਾਂ ਕਲੇਸ਼ਾਂ ਨੇ ਆਪਣੀ ਪੂਰੀ ਜਕੜ ਬਣਾਈ ਹੁੰਦੀ ਹੈ, ਐਸੇ ਲੋਕਾਂ ਵੱਲ ਵੇਖ ਕੇ ਸਤਿਗੁਰੂ ਅਰਜਨ ਦੇਵ ਜੀ ਦਾ ਫੁਰਮਾਨ ਸਾਕਾਰ ਹੁੰਦਾ ਪ੍ਰਤੱਖ ਦਿੱਸਦਾ ਹੈ। ਆਪ ਦਾ ਸੁਖਮਨੀ ਸਾਹਿਬ ਵਿੱਚ ਬੜਾ ਪਿਆਰਾ ਅਤੇ ਭਾਵਪੂਰਤ ਸਚਾਈ ਨੂੰ ਦਰਸਾਉਂਦਾ ਬਚਨ ਹੈ ਆਮ ਮਨੁੱਖ ਤਾਂ ਕੀ ਇੱਥੇ ਤਾਂ—

**ਸਗਲ ਸ੍ਰਿਸਟਿ ਕੋ ਰਾਜਾ ਦੁਖੀਆ। ਮ: ੫, ਪੰਨਾ ੨੬੪**

ਤਥਾ — **ਜੋ ਜੋ ਦੀਸੈ ਸੋ ਸੋ ਰੋਗੀ॥ ਮ: ੫, ਪੰਨਾ ੧੧੪੦**

ਅਤੇ — **ਨਾਨਕ ਦੁਖੀਆ ਸਭੁ ਸੰਸਾਰੁ॥ ਮ ੧, ਪੰਨਾ ੯੫੪**

ਦੀ ਅਟੱਲ ਸੱਚਾਈ ਵਰਤ ਰਹੀ ਹੈ।

## ਦੁੱਖ ਦਾ ਮੂਲ ਕਾਰਨ ਹੈ ਭਰਮ ਅਤੇ ਵਿਛੋੜਾ

ਸੰਸਾਰ ਦਾ ਧਨ ਪਦਾਰਥ, ਰਾਜ-ਭਾਗ ਪ੍ਰਵਾਰ ਅਤੇ ਸਾਰੇ ਪਦਾਰਥ ਪ੍ਰਾਪਤ ਕਰਨ ਉਪ੍ਰੰਤ ਵੀ ਮਨੁੱਖ ਕਿਉਂ ਉਦਾਸ ਅਤੇ ਪ੍ਰੇਸ਼ਾਨ ਹੈ ? ਇਸ ਦਾ ਕਾਰਨ ਹੈ, ਆਪਣੇ ਮੂਲ ਨਾਲੋਂ ਵਿਛੋੜਾ ਜਿਸ ਤੋਂ ਅਸੀਂ ਅਚੇਤ ਹਾਂ। ਇਸ ਅਚੇਤਤਾਈ ਤੋਂ ਸੁਚੇਤ ਕਰਨ ਵਾਸਤੇ ਸਤਿਗੁਰੂ ਜੀ ਨੇ ਸਾਨੂੰ ਗੁਰਬਾਣੀ ਵਿੱਚ ਬਾਰ-ਬਾਰ ਉਪਦੇਸ਼ ਬਖਸ਼ਿਸ਼ ਕੀਤਾ ਹੈ ਕਿ ਹੇ ਜੀਵ ! ਤੇਰਾ ਆਪਣੇ ਮੂਲ ਨਾਲੋਂ ਵਿਛੋੜਾ ਪਿਆ ਹੋਇਆ ਹੈ। ਜਿਵੇਂ ਇੱਕ ਬੱਚਾ ਜਿਸ ਨੂੰ



ਆਪਣੇ ਮਾਤਾ ਪਿਤਾ ਨਾਲੋਂ ਵਿਛੋੜਾ ਪੈ ਜਾਵੇ ਉਸ ਨੂੰ ਜਿੰਨੇ ਮਰਜੀ ਖਿਡਾਉਣੇ ਅਤੇ ਮਠਿਆਈਆਂ ਦੇ ਕੇ ਪਰਚਾਉਣ ਦਾ ਯਤਨ ਕਰੋ ਪਰ ਉਹ ਬੱਚਾ ਸਭ ਕੁਝ ਪ੍ਰਾਪਤ ਹੋਣ ਉਪ੍ਰੰਤ ਵੀ ਰੋਂਦਿਆਂ ਪ੍ਰੇਸ਼ਾਨੀ ਵਿੱਚ ਸਮਾਂ ਬਿਤਾਉਦਾ ਹੈ।

ਹੇ ਮਨੁੱਖ ! ਐਨ ਤੇਰਾ ਹਾਲ ਵੀ ਸੰਸਾਰਕ ਮਾਤਾ ਪਿਤਾ ਨਾਲੋਂ ਵਿਛੜੇ ਬੱਚੇ ਵਰਗਾ ਹੈ। ਇਹ ਸੰਸਾਰਕ ਮਾਤਾ ਪਿਤਾ ਦਾ ਮਿਲਾਪ ਅਤੇ ਵਿਛੋੜਾ ਤਾਂ ਚਾਰ ਦਿਨਾਂ ਦੀ ਖੇਡ ਹੈ, ਪਰ ਜੋ ਤੇਰੇ ਅਸਲੀ ਮਾਤਾ ਪਿਤਾ ਹਨ, ਜਿਨ੍ਹਾਂ ਦੀ ਤੂੰ ਅੰਸ਼ ਹੈਂ। ਜੋ ਤੇਰਾ ਲੋਕ ਪ੍ਰਲੋਕ ਵਿੱਚ ਸਾਥ ਨਿਭਾਉਣ ਵਾਲੇ ਹਨ। ਨਿਰਾ ਲੋਕ ਪ੍ਰਲੋਕ ਵਿੱਚ ਹੀ ਸਾਥ ਨਿਭਾਉਣ ਵਾਲੇ ਨਹੀਂ ਉਹ ਤਾਂ ਤੈਨੂੰ ਆਪਣੇ ਵਿੱਚ ਸਮਾਈ ਦੇ ਕੇ ਆਪਣਾ ਰੂਪ ਬਨਾਉਣ ਵਾਲੇ ਹਨ ਜਿਨ੍ਹਾਂ ਪ੍ਰਥਾਇ ਤੂੰ ਗੁਰਬਾਣੀ ਵਿੱਚ ਹਰ ਰੋਜ਼ ਪੜ੍ਹਦਾ ਅਤੇ ਸੁਣਦਾ ਹੈਂ। ਜਿਸ ਮਾਤਾ ਪਿਤਾ ਪ੍ਰਤੀ ਸਤਿਗੁਰੂ ਦੀ ਸਾਰੀ ਬਾਣੀ ਸਾਨੂੰ ਬਾਰ-ਬਾਰ ਯਾਦ ਕਰਵਾਉਂਦੀ ਹੈ।

**ਤੂੰ ਮੇਰਾ ਪਿਤਾ ਤੂਹੈ ਮੇਰਾ ਮਾਤਾ॥ ਤੂ ਮੇਰੇ ਜੀਅ ਪ੍ਰਾਨ ਸੁਖਦਾਤਾ॥**
**ਤੂ ਮੇਰਾ ਠਾਕੁਰੁ ਹਉ ਦਾਸੁ ਤੇਰਾ॥ ਤੁਝ ਬਿਨੁ ਅਵਰੁ ਨਹੀ ਕੋ ਮੇਰਾ॥**
**ਭੈਰਉ ਮ: ੫, ਪੰਨਾ ੧੧੪੪**

**ਤੂੰ ਮੇਰਾ ਪਿਤਾ ਤੂੰਹੈ ਮੇਰਾ ਮਾਤਾ॥ ਤੂੰ ਮੇਰਾ ਬੰਧਪੁ ਤੂੰ ਮੇਰਾ ਭ੍ਰਾਤਾ॥**
**ਤੂੰ ਮੇਰਾ ਰਾਖਾ ਸਭਨੀ ਥਾਈ ਤਾ ਭਉ ਕੇਹਾ ਕਾੜਾ ਜੀਉ॥੧॥**
**ਮਾਝ ਮ: ੫ ਪੰਨਾ ੧੦੩**

ਜਿਸ ਨੂੰ ਮਾਤਾ ਪਿਤਾ ਦਰਸਾ ਕੇ ਅਸੀਂ ਹਰ ਰੋਜ਼ ਆਪਣੇ ਮੂਲ ਅੱਗੇ ਅਰਦਾਸ ਕਰਦੇ ਪੜ੍ਹਦੇ ਹਾਂ, ਹੇ ਪ੍ਰਭੂ:

**ਤੂ ਠਾਕੁਰੁ ਤੁਮ ਪਹਿ ਅਰਦਾਸਿ॥ ਜੀਉ ਪਿੰਡੁ ਸਭੁ ਤੇਰੀ ਰਾਸਿ॥**
**ਤੁਮ ਮਾਤ ਪਿਤਾ ਹਮ ਬਾਰਕ ਤੇਰੇ॥ ਤੁਮਰੀ ਕ੍ਰਿਪਾ ਮਹਿ ਸੂਖ ਘਨੇਰੇ॥**
**ਕੋਇ ਨ ਜਾਨੈ ਤੁਮਰਾ ਅੰਤੁ॥ ਊਚੇ ਤੇ ਊਚਾ ਭਗਵੰਤ॥**
**ਸਗਲ ਸਮਗ੍ਰੀ ਤੁਮਰੈ ਸੂਤ੍ਰਿ ਧਾਰੀ॥ ਤੁਮ ਤੇ ਹੋਇ ਸੁ ਆਗਿਆਕਾਰੀ॥**
**ਤੁਮਰੀ ਗਤਿ ਮਿਤਿ ਤੁਮ ਹੀ ਜਾਨੀ॥ ਨਾਨਕ ਦਾਸ ਸਦਾ ਕੁਰਬਾਨੀ॥੮॥੪**
**ਗਉੜੀ ਸੁਖਮਨੀ ਮ: ੫, ਪੰਨਾ ੨੬੮**

## ਭਰਮ ਭੁਲੇਖਾ ਤੇ ਵਿਛੋੜਾ ਕਿਵੇਂ ਪਿਆ ?

ਐਸਾ ਪ੍ਰਭੂ ਜੋ ਮਾਤਾ ਪਿਤਾ, ਭੈਣ ਭਰਾ, ਅੰਗ ਸਾਕ, ਧਨ ਪਦਾਰਥ ਅਤੇ ਮਿਤ੍ਰ ਦੋਸਤ ਦੀ ਥਾਂ ਲੋਕ ਪ੍ਰਲੋਕ ਵਿੱਚ ਜੀਵ ਦਾ ਅੰਗ ਪਾਲਕ ਹੈ। ਐਸੇ ਪ੍ਰਭੂ ਦੀ ਯਾਦ ਨੂੰ ਭੁਲਣਾ ਹੀ ਭਰਮ ਦੇ ਰੂਪ ਵਿੱਚ ਸਾਡੇ ਅਤੇ ਸਾਡੇ ਮੂਲ ਪ੍ਰਭੂ ਵਿੱਚ ਵਿਛੋੜੇ ਦਾ ਪੜਦਾ ਬਣ ਕੇ ਸਾਨੂੰ ਪ੍ਰਭੂ ਤੋਂ ਦੂਰ ਕਰੀ ਬੈਠਾ ਹੈ ਅਤੇ ਸੰਸਾਰ ਦੇ ਸਾਰੇ ਸੁੱਖ ਅਰਾਮ, ਪ੍ਰਾਪਤ ਹੋਣ ਉਪ੍ਰੰਤ ਵੀ ਸਾਨੂੰ ਦਿਨ ਰਾਤ ਪ੍ਰੇਸ਼ਾਨ ਰੱਖਦਾ ਹੈ। ਮਨੁੱਖ ਨੂੰ ਖੁਦ ਆਪਣੇ ਦੁੱਖ ਅਤੇ ਪ੍ਰੇਸ਼ਾਨੀ ਦੇ ਕਾਰਣ ਦਾ ਪਤਾ ਨਹੀਂ ਚਲ ਰਿਹਾ। ਗੁਰਬਾਣੀ ਵਿੱਚ ਸਤਿਗੁਰਾਂ ਅਤੇ

ਭਗਤਾਂ ਨੇ ਸਾਡੇ ਜੀਵਾਂ ਦੀਆਂ ਪ੍ਰੇਸ਼ਾਨੀਆਂ ਅਤੇ ਦੁੱਖਾਂ ਨੂੰ ਵੇਖ ਕੇ ਇਨ੍ਹਾਂ ਪ੍ਰੇਸ਼ਾਨੀਆਂ ਅਤੇ ਦੁੱਖਾਂ ਦਾ ਜਿੱਥੇ ਕਾਰਣ ਦਰਸਾਇਆ ਹੈ ਉਥੇ ਨਾਲ ਹੀ ਇਨ੍ਹਾਂ ਪ੍ਰੇਸ਼ਾਨੀਆਂ ਅਤੇ ਦੁੱਖਾਂ ਤੋਂ ਛੁਟਕਾਰਾ ਪਾਉਣ ਦਾ ਪੱਥ ਪ੍ਰਦਰਸ਼ਨ ਵੀ ਕੀਤਾ ਹੈ।

ਬਾਬਾ ਰਵਿਦਾਸ ਜੀ ਨੇ ਸੋਰਠ ਰਾਗ ਵਿੱਚ ਇਸ ਭੁੱਲ ਨੂੰ ਜੋ ਭਰਮ ਦੇ ਰੂਪ ਵਿੱਚ ਮਨੁੱਖ ਦੇ ਗਲ ਪੈ ਗਈ ਹੈ, ਚਾਰ ਸੰਸਾਰਕ ਉਦਾਹਰਣਾਂ ਦੇ ਕੇ ਭ੍ਰਮ ਦੇ ਪੰਜੇ ਚੋਂ ਨਿਜ਼ਾਤ ਪਾਉਣ ਵਾਸਤੇ ਗਿਆਨ ਪ੍ਰਦਾਨ ਕੀਤਾ ਹੈ। ਆਪ ਸਵਾਲ ਖੜਾ ਕਰਕੇ, ਕਿ ਭਰਮ ਕੀ ਵਸਤੂ ਹੈ ? ਅਗਲੀ ਪੰਗਤੀ ਵਿੱਚ ਉਤ੍ਰ ਦਿੰਦੇ ਹਨ ਕਿ, ਭ੍ਰਮ ਅਸਲ ਵਿੱਚ ਉਹ ਹੈ, ਜੋ ਅਸੀਂ ਵੇਖ ਰਹੇ ਹੋਈਏ ਜੋ ਅਸੀਂ ਮੰਨ ਬੈਠੇ ਹੋਈਏ ਪਰ ਉਹ ਸੱਚਾਈ, ਅਸਲੀਅਤ ਨ ਹੋਵੇ ਉਸ ਨੂੰ ਭ੍ਰਮ (ਭੁਲੇਖਾ) ਕਿਹਾ ਜਾਂਦਾ ਹੈ। ਭਰਮ ਦਾ ਖੁਲਾਸਾ ਕਰਨ ਵਾਸਤੇ ਆਪ ਜੀ ਨੇ ਅਗਲੀ ਪੰਗਤੀ ਵਿੱਚ ਇੱਕ ਰਾਜੇ ਦੀ ਗਾਥਾ ਨਿਰੂਪਣ ਕੀਤੀ ਹੈ ਤਾਂ ਜੋ ਭ੍ਰਮ ਦੀ ਅਸਲੀਅਤ ਦਾ ਪਤਾ ਚੱਲ ਜਾਵੇ। ਆਪ ਲਿਖਦੇ ਹਨ, ਕਿ ਇੱਕ ਵੱਡੇ ਰਾਜ ਭਾਗ ਦਾ ਮਾਲਕ ਰਾਜਾ ਜਿਸ ਦੇ ਪਾਸ ਬਿਅੰਤ ਮਾਇਆ ਦੇ ਖ਼ਜ਼ਾਨੇ ਹੋਣ, ਲੀੜੇ ਕੱਪੜੇ ਖਾਣ ਪੀਣ ਦੇ ਸਾਜੋ ਸਮਾਨ ਦੀ ਕੋਈ ਕਮੀ ਨਹੀਂ, ਸਗੋਂ ਜਿਹੜਾ ਵੀ ਰਾਜੇ ਪਾਸ ਆ ਕੇ ਦੀਨ ਹੋ ਕੇ, ਜੋ ਵੀ ਮੰਗਦਾ ਹੈ, ਰਾਜਾ ਆਪਣੇ ਹੁਕਮ ਨਾਲ ਤੁਰੰਤ ਉਸ ਦੀਆਂ ਝੋਲੀਆਂ ਭਰ ਦਿੰਦਾ ਹੈ। ਰਾਜਾ ਬਿਅੰਤ ਫੌਜਾਂ ਦਾ ਮਾਲਕ ਹੈ। ਸਾਰੀ ਪਰਜਾ ਉੱਪਰ ਉਸ ਦਾ ਹੁਕਮ ਚਲਦਾ ਹੈ। ਰਾਜ ਭਾਗ ਅਤੇ ਸੁੱਖ ਅਨੰਦ ਦੀ ਖੇਡ ਖੇਡਦਿਆਂ ਉਸ ਦਾ ਸਮਾਂ ਬੜਾ ਖੁਸ਼ੀਆਂ ਭਰਿਆਂ ਬਤੀਤ ਰਿਹਾ ਹੈ। ਇੱਕ ਦਿਨ ਰਾਜਾ ਆਪਣੇ ਤਖਤ ਉੱਪਰ ਹੀ ਸੌਂ ਗਿਆ। ਨੀਂਦ ਆਉਣ ਤੇ ਸੁਪਨੇ ਵਿੱਚ ਉਸ ਨੇ ਗਰੀਬ ਪ੍ਰਵਾਰ ਵਿੱਚ ਜਨਮ ਲੈ ਲਿਆ। ਵੱਡਾ ਹੋਇਆ, ਵਿਆਹ ਉਪ੍ਰੰਤ ਪ੍ਰਵਾਰ ਵੱਧ ਗਿਆ। ਘਰ ਵਿੱਚ ਅੱਤ ਦੀ ਗਰੀਬੀ ਹੈ। ਸਾਰਾ ਪ੍ਰਵਾਰ ਗਰੀਬੀ ਦੇ ਦੁੱਖ ਤੋਂ ਬਹੁਤ ਦੁੱਖੀ ਅਤੇ ਲਾਚਾਰ ਹੈ। ਉਹ ਹੀ ਰਾਜਾ ਜਿਸਨੇ ਸੁਪਨੇ ਵਿੱਚ ਗਰੀਬਾਂ ਦੇ ਘਰ ਵਿੱਚ ਜਨਮ ਲਿਆ ਸੀ, ਕਿਸੇ ਪਿੰਡ ਵਿੱਚ ਆਪਣੇ ਅਤੇ ਆਪਣੇ ਪ੍ਰਵਾਰ ਦੀ ਪੇਟ ਪੂਰਤੀ ਵਾਸਤੇ ਭਿਖਿਆ ਮੰਗਣ ਵਾਸਤੇ ਚਲਾ ਗਿਆ। ਘਰ-ਘਰ ਅੱਗੇ ਜਾ ਕੇ ਭਿਖਿਆ ਮੰਗਣ ਵਾਸਤੇ ਸੱਦ ਦਿੰਦਾ ਹੈ। ਕੋਈ ਤਰਸ ਕਰਕੇ ਖੈਰ ਪਾ ਦਿੰਦਾ ਹੈ, ਕੋਈ ਇਸ ਦੇ ਸਰੀਰ ਨੂੰ ਵੇਖ ਕੇ ਲਾਹਣਤਾਂ ਪਾਉਂਦਾ ਹੈ, ਕਿ ਤੇਰਾ ਸਰੀਰ ਹੱਟਾ ਕੱਟਾ ਹੈ ਤੂੰ ਕਿਤੇ ਜਾ ਕੇ ਮਿਹਨਤ ਮਜਦੂਰੀ ਕਰ। ਸੁਪਨੇ ਵਿੱਚ ਭਿਖਾਰੀ ਬਣੇ ਰਾਜੇ ਨੂੰ ਲੋਕਾਂ ਦੇ ਅਨੇਕ ਤਰ੍ਹਾਂ ਦੇ ਬੋਲ-ਕਬੋਲ ਸਹਾਰਨੇ ਪੈ ਰਹੇ ਹਨ। ਅਜੇਹੀ ਲਾਚਾਰੀ ਅਤੇ ਆਤੁਰ ਦਸ਼ਾ ਵਿੱਚ ਕਾਫੀ ਸਮਾਂ ਬੀਤਿਆ। ਅਚਾਨਕ ਰਾਜੇ ਦੀ ਜਾਗ ਖੁੱਲ੍ਹ ਗਈ। ਜਾਗ ਖੁਲ੍ਹਣ ਉਪ੍ਰੰਤ ਰਾਜਾ ਬਹੁਤ ਹੀ ਹੈਰਾਨ ਹੁੰਦਾ ਹੈ ਨਾਲੇ ਸੋਚਦਾ ਹੈ ਕਿ ਇਹ ਮੇਰੇ ਨਾਲ ਕੀ ਭਾਣਾ ਵਰਤਿਆ। ਮੈਂ ਖੁਦ ਰਾਜ ਭਾਗ ਖਜ਼ਾਨਿਆਂ ਅਤੇ ਫੌਜਾਂ ਦਾ ਮਾਲਕ ਹੁੰਦੇ ਹੋਏ, ਲੋਕਾਂ ਦੇ ਘਰਾਂ ਵਿੱਚ, ਖੈਰ ਮੰਗਦਿਆਂ ਅਨੇਕ ਤਰ੍ਹਾਂ ਦੀਆਂ ਲਾਹਣਤਾਂ ਅਤੇ ਕਬੋਲ ਸੁਣ ਕੇ ਦੁੱਖੀ ਹੁੰਦਾ ਰਿਹਾ। ਇਹ ਸਾਰਾ ਕੁਝ ਰਾਜੇ ਦੇ ਨਾਲ ਕਿੰਨਾ ਚਿਰ ਵਰਤਿਆ ? ਜਿਨਾਂ ਚਿਰ ਉਹ ਸੁਪਨੇ ਵਿੱਚ ਸੀ। ਸੁਪਨਾ ਕਿਉਂ ਆਇਆ ? ਨੀਂਦ ਕਾਰਣ, ਜਦੋਂ ਰਾਜਾ ਨੀਂਦ ਤੋਂ ਉਥਾਨ ਹੋਇਆ। ਨੀਂਦ ਖਤਮ ਹੁੰਦੇ ਸਾਰ ਮੁੜ ਰਾਜਾ ਦਾਤਾ ਬਣ ਗਿਆ ਮੁੜ



ਫੌਜਾਂ ਅਤੇ ਖਜ਼ਾਨਿਆਂ ਦਾ ਮਾਲਕ ਬਣ ਗਿਆ। ਜਿੰਨਾਂ ਚਿਰ ਸੁਪਨੇ ਵਿੱਚ ਸੀ, ਰਾਜਾ ਭਿਖਾਰੀ ਬਣ ਕੇ ਦੁੱਖ ਭੋਗਦਾ ਰਿਹਾ। ਰਾਜਾ ਤਾਂ ਅਸਲ ਵਿੱਚ ਰਾਜਾ ਹੀ ਸੀ ਖਜ਼ਾਨਿਆਂ ਅਤੇ ਫੌਜਾਂ ਦਾ ਮਾਲਕ ਸੀ ਪਰ ਨੀਂਦ ਨੇ ਰਾਜ ਭਾਗ ਦੇ ਤਖਤ ਨਾਲੋਂ, ਫੌਜਾਂ ਅਤੇ ਖਜ਼ਾਨਿਆਂ ਨਾਲੋਂ ਸੰਪਰਕ ਤੋੜ ਦਿੱਤਾ, ਰਾਜ ਪਦਵੀ ਨਾਲੋਂ ਸੰਪਰਕ ਟੁੱਟਨ ਸਦਕਾ ਰਾਜੇ ਦੀ ਜੋ ਹਾਲਤ ਬਣੀ ਬਾਬਾ ਰਵਿਦਾਸ ਜੀ ਫੁਰਮਾਨ ਕਰਦੇ ਹਨ ਕਿ ਸਾਡੀ ਸਾਰਿਆਂ ਦੀ ਵੀ ਉਸ ਰਾਜੇ ਵਰਗੀ ਦਸ਼ਾ ਬਣੀ ਹੋਈ ਹੈ। ਅਸੀਂ ਅਸਲੀਅਤ ਵਿੱਚ ਪ੍ਰਭੂ ਜੋ ਸਾਰੇ ਸੰਸਾਰ ਦਾ ਮਾਲਕ ਹੈ, ਜੋ ਸਤ, ਚਿਤ, ਅਨੰਦ ਹੈ ਉਸ ਦਾ ਰੂਪ ਹੁੰਦੇ ਹੋਏ ਸੰਸਾਰ ਰੂਪੀ ਸੁਪਨੇ ਵਿੱਚ ਦਿਨ ਰਾਤ ਦੁੱਖ ਭੋਗ ਰਹੇ ਹਾਂ ਅਤੇ ਭੋਗੀ ਜਾਵਾਂਗੇ। ਕਿੰਨਾ ਚਿਰ ਇਹ ਦੁੱਖ ਭੋਗਾਂਗੇ ? ਜਿੰਨਾ ਚਿਰ ਅਵਿਦਿਆ ਰੂਪੀ ਪਏ ਭਰਮ ਦੀ ਨੀਂਦ ਤੋਂ ਸਾਡਾ ਖਹਿੜਾ ਨਹੀਂ ਛੁਟਦਾ।

ਅਗਲੇਰਿਆਂ ਪੰਨਿਆਂ ਵਿੱਚ ਆਪਾਂ ਵੀਚਾਰ ਕਰਾਂਗੇ ਕਿ ਐਸੀ ਅਵਿੱਦਿਆ ਰੂਪੀ ਭ੍ਰਮ ਦੀ ਨੀਂਦ ਤੋਂ ਆਪਾ ਖਲਾਸੀ ਕਿਵੇਂ ਪ੍ਰਾਪਤ ਕਰਨੀ ਹੈ। ਇਥੇ ਆਪਾਂ ਬਾਬਾ ਜੀ ਦੀਆਂ ਉਚਾਰਣ ਕੀਤੀਆਂ ਅਗਲੀਆਂ ਪੰਗਤੀਆਂ ਵਾਚੀਏ। ਆਪ ਭਰਮ ਨੂੰ ਸਪੱਸ਼ਟ ਕਰਨ ਵਾਸਤੇ ਇੱਕ ਹੋਰ ਦ੍ਰਿਸ਼ਟਾਂਤ ਦਿੰਦੇ ਹਨ ਕਿ ਜਿਵੇਂ ਰਾਤ ਦੇ ਅੰਧੇਰੇ ਦਾ ਸਮਾਂ ਹੋਵੇ, ਰਸਤੇ ਵਿੱਚ ਰੱਸੇ ਦਾ ਦੋ ਚਾਰ ਫੁੱਟ ਲੰਮਾ ਟੁਕੜਾ ਪਿਆ ਹੋਵੇ, ਮਨੁੱਖ ਉਸ ਰੱਸੇ ਨੂੰ ਹੀ ਸੱਪ ਜਾਣ ਕੇ ਭੈ ਭੀਤ ਹੋ ਜਾਂਦਾ ਹੈ ਅਤੇ ਅਗਾਂਹ ਨਹੀਂ ਤੁਰਦਾ। ਇਹ ਰੱਸੀ ਉਨ੍ਹਾਂ ਚਿਰ ਸੱਪ ਦਾ ਭ੍ਰਮ ਪਾਈ ਰੱਖਦੀ ਹੈ ਜਿੰਨਾ ਚਿਰ ਉੱਥੇ ਪ੍ਰਕਾਸ਼ ਦਾ ਪ੍ਰਬੰਧ ਨਹੀਂ ਹੋ ਜਾਂਦਾ। ਜਦੋਂ ਕਿਸੇ ਯਤਨ ਨਾਲ ਉੱਥੇ ਚਾਨਣ ਕਰ ਦਿੱਤਾ ਜਾਵੇ, ਮਨੁੱਖ ਬੜਾ ਸ਼ਰਮਸਾਰ ਹੁੰਦਾ ਹੈ ਅਤੇ ਉਸ ਰੱਸੀ ਨੂੰ ਜਿਸ ਨੂੰ ਸੱਪ ਜਾਣ ਕੇ ਡਰਦਾ ਸੀ ਉਸਨੂੰ ਹੱਥ ਵਿੱਚ ਚੁੱਕੀ ਫਿਰਦਾ ਹੈ। ਇਹ ਰੱਸੀ ਉਨ੍ਹਾਂ ਚਿਰ ਸੱਪ ਦਾ ਭੁਲੇਖਾ ਪਾਉਂਦੀ ਹੈ, ਜਿੰਨਾ ਚਿਰ ਅੰਧੇਰਾ ਹੈ।

ਇਸੇ ਤਰ੍ਹਾਂ ਸੋਨਾ ਤਾਂ ਇੱਕੋ ਕਿਸਮ ਦਾ ਹੈ ਪਰ ਜਦੋਂ ਸੋਨੇ ਦੇ ਗਹਿਣੇ ਬਣ ਜਾਂਦੇ ਹਨ। ਉਨ੍ਹਾਂ ਗਹਿਣਿਆ ਦੇ ਨਾਉਂ ਵੀ ਵੱਖਰੇ ਉਨ੍ਹਾਂ ਦੇ ਅਕਾਰ ਵੀ ਵੱਖਰੇ, ਮਨੁੱਖ ਆਪਣੀ ਬੋਲੀ ਵਿੱਚ ਉਨ੍ਹਾਂ ਸੋਨੇ ਦੇ ਗਹਿਣਿਆਂ ਨੂੰ ਮੁੰਦਰੀ ਕਾਂਟੇ, ਵਾਲੀਆਂ ਅਤੇ ਕੰਠਾ ਆਦਿ ਕਹਿ ਕੇ ਪੁਕਾਰਦਾ ਹੈ। ਕੋਈ ਨਹੀਂ ਕਹਿੰਦਾ ਕਿ ਮੈ ਸੋਨਾ ਪਹਿਨਿਆ ਹੋਇਆ ਹੈ। ਇਹ ਸਾਰੀ ਭਿੰਨਤਾ ਦੀ ਦ੍ਰਿਸ਼ਟੀ ਉਨਾਂ ਚਿਰ ਬਣੀ ਰਹਿੰਦੀ ਹੈ ਜਿੰਨਾਂ ਚਿਰ ਸੋਨਾ ਗਹਣਿਆਂ ਦੇ ਰੂਪ ਵਿੱਚ ਹੈ। ਜਦੋਂ ਸੁਨਿਆਰਾ ਤਰ੍ਹਾਂ-ਤਰ੍ਹਾਂ ਦੇ ਗਹਿਣੇ ਕੁਠਾਲੀ ਵਿੱਚ ਪਾ ਕੇ ਢਾਲ ਦਿੰਦਾ ਹੈ, ਤਦੋਂ ਗਹਿਣਿਆਂ ਦਾ ਅਕਾਰ ਵੀ ਅਤੇ ਨਾਉਂ ਵੀ ਖਤਮ ਹੋ ਜਾਂਦਾ ਹੈ। ਸਾਰੇ ਗਹਿਣੇ ਢਲ ਕੇ ਜਦੋਂ ਇੱਕ ਡਲੀ ਬਣ ਜਾਂਦੇ ਹਨ, ਫਿਰ ਜਿੱਥੇ ਉਸ ਡਲੀ ਨੂੰ ਸੋਨੇ ਦੀ ਡਲੀ ਕਿਹਾ ਜਾਂਦਾ ਹੈ, ਉੱਥੇ ਉਸ ਸੋਨੇ ਦੀ ਥੈਲੀ ਵਿੱਚੋਂ ਵੱਖ-ਵੱਖ ਗਹਿਣਿਆਂ ਦਾ ਸੋਨਾ ਵੀ ਵੱਖ ਨਹੀਂ ਕੀਤਾ ਜਾ ਸਕਦਾ। ਸਭ ਗਹਿਣੇ ਇੱਕ ਰੂਪ ਹੋ ਜਾਂਦੇ ਹਨ।

ਸ਼ਬਦ ਦੇ ਅਰੰਭ ਵਿੱਚ ਆਪ ਫੁਰਮਾਨ ਕਰਦੇ ਹਨ ਕਿ ਇਸੇ ਤਰ੍ਹਾਂ ਸਮੁੰਦਰ ਵਿੱਚ ਜਦੋਂ ਤੇਜ ਹਨੇਰੀ ਨਾਲ ਤੂਫਾਨ ਆਉਂਦਾ ਹੈ। ਪਾਣੀ ਅੰਦਰ ਅਨੇਕ ਤਰ੍ਹਾਂ ਦੀਆਂ ਵੱਡੀਆਂ ਛੋਟੀਆਂ ਲਹਿਰਾਂ ਉਤਪੰਨ ਹੋ ਜਾਂਦੀਆਂ ਜੋ ਕਈ ਤਰ੍ਹਾਂ ਦੇ ਪਾਣੀ ਦਾ ਭੁਲੇਖਾ ਪਾਉਂਦੀਆਂ

ਹਨ, ਪਰ ਵਾਸਤਵ ਵਿੱਚ ਇਹ ਸਾਰਾ ਪਾਣੀ ਹੀ ਪਾਣੀ ਹੈ। ਚਾਹੇ ਉਹ ਜਵਾਰਭਾਟਾ ਹੋਵੇ ਚਾਹੇ ਉਹ ਲਹਿਰਾਂ ਹੋਣ ਚਾਹੇ ਬੁਲਬਲੇ ਹੋਣ। ਇਸੇ ਤਰ੍ਹਾਂ ਇਹ ਸਾਰਾ ਸੰਸਾਰ ਅਤੇ ਖੁਦ ਅਸੀਂ ਪ੍ਰੇਮਸ਼ਰ ਦੀ ਅੰਸ਼ ਅਤੇ ਰੂਪ ਹਾਂ ਇਹ ਕੇਵਲ ਮੇਰੇ ਤੇਰ ਦੇ ਕਾਰਣ ਭਿੰਨਤਾ ਅਤੇ ਵਖਰੇਵਾਂ ਲੱਗਦਾ ਹੈ। ਅਸਲ ਵਿੱਚ ਸਭ ਦਾ ਮੂਲ ਪਰਮਾਤਮਾ ਹੀ ਹੈ। ਭਗਤ ਰਵਿਦਾਸ ਜੀ ਦਾ ਭਰਮ ਦੀ ਪ੍ਰੀਭਾਸ਼ਾ ਕਰਦਾ ਇਹ ਸ਼ਬਦ ਪੜ੍ਹੀਏ ਭਰਮ ਦੀ ਸਪੱਸ਼ਟਤਾ ਹੋ ਜਾਵੇਗੀ। ਜਿਸ ਭ੍ਰਮ ਨੇ ਰਾਮ ਦੀ ਅੰਸ਼ ਅਸਾਂ ਸਾਰਿਆਂ ਨੂੰ ਜੀਵ ਬਣਾਇਆ ਹੋਇਆ ਹੈ।

**ਜਬ ਹਮ ਹੋਤੇ ਤਬ ਤੂ ਨਾਹੀ ਅਬ ਤੂਹੀ ਮੈ ਨਾਹੀ ॥**
**ਅਨਲ ਅਗਮ ਜੈਸੇ ਲਹਰਿ ਮਇ ਓਦਧਿ ਜਲ ਕੇਵਲ ਜਲ ਮਾਂਹੀ ॥੧॥**
**ਮਾਧਵੇ ਕਿਆ ਕਹੀਐ ਭ੍ਰਮੁ ਐਸਾ ॥ ਜੈਸਾ ਮਾਨੀਐ ਹੋਇ ਨ ਤੈਸਾ ॥੧॥ ਰਹਾਉ ॥**
**ਨਰਪਤਿ ਏਕੁ ਸਿੰਘਾਸਨਿ ਸੋਇਆ ਸੁਪਨੇ ਭਇਆ ਭਿਖਾਰੀ ॥**
**ਅਛਤ ਰਾਜ ਬਿਛੁਰਤ ਦੁਖੁ ਪਾਇਆ ਸੋ ਗਤਿ ਭਈ ਹਮਾਰੀ ॥੨॥**
**ਰਾਜ ਭੁਇਅੰਗ ਪ੍ਰਸੰਗ ਜੈਸੇ ਹਹਿ ਅਬ ਕਛੁ ਮਰਮੁ ਜਨਾਇਆ ॥**
**ਅਨਿਕ ਕਟਕ ਜੈਸੇ ਭੂਲਿ ਪਰੇ ਅਬ ਕਹਤੇ ਕਹਨੁ ਨ ਆਇਆ ॥੩॥**
**ਸਰਬੇ ਏਕੁ ਅਨੇਕੈ ਸੁਆਮੀ ਸਭ ਘਟ ਭੋਗਵੈ ਸੋਈ ॥**
**ਕਹਿ ਰਵਿਦਾਸ ਹਾਥ ਪੈ ਨੇਰੈ ਸਹਜੇ ਹੋਇ ਸੁ ਹੋਈ ॥**

**ਰਾਗੁ ਸੋਰਠਿ ਬਾਣੀ ਭਗਤ ਰਵਿਦਾਸ ਜੀ ਕੀ ਪੰਨਾ ੬੫੭**

ਸੰਸਾਰ ਵਿੱਚ ਭਿੰਨਤਾ ਦੀ ਦ੍ਰਿਸ਼ਟੀ ਅਤੇ ਸਾਰੇ ਦੁੱਖਾਂ ਦਾ ਮੂਲ ਕਾਰਣ ਭਰਮ ਹੈ। ਕਿਉਂਕਿ ਭਰਮ ਹੀ ਮਨੁੱਖ ਨੂੰ ਅਸਲੀਅਤ ਤੋਂ ਭੁਲਾਈ ਰੱਖਦਾ ਹੈ।

## ਅਸੀਂ ਕਿਵੇਂ ਅਗਿਆਨ ਭਰਮ ਦੀ ਨੀਂਦ ਵਿੱਚ ਸੁੱਤੇ ਪਏ ਹਾਂ?

ਸਾਡੀ ਦ੍ਰਿਸ਼ਟੀ ਕੁਝ ਹੋਰ ਹੈ ਗੁਰੂ ਦੀ ਦ੍ਰਿਸ਼ਟੀ ਕੁਝ ਹੋਰ ਹੈ। ਸਾਡੀ ਦ੍ਰਿਸ਼ਟੀ ਵਿੱਚ ਜਿਹੜਾ ਮਨੁੱਖ ਤੁਰਦਾ ਫਿਰਦਾ ਹੈ, ਜੋ ਅਸੀਂ ਸਵਾਲ ਕਰਦੇ ਹਾਂ, ਉਸ ਦਾ ਠੀਕ ਸਹੀ ਉਤ੍ਰ ਦਿੰਦਾ ਹੈ। ਐਸੇ ਮਨੁੱਖ ਨੂੰ ਅਸੀਂ ਜਾਗਦਾ ਗਿਣਦੇ ਹਾਂ। ਪਰ ਸਤਿਗੁਰੂ ਦੀ ਦ੍ਰਿਸ਼ਟੀ ਵਿੱਚ ਅਸੀਂ ਅਤੇ ਸਾਰਾ ਸੰਸਾਰ ਹੀ ਮਾਇਆ ਦੀ ਘੂਕ ਨੀਂਦਰ ਵਿੱਚ ਸੁੱਤਾ ਪਿਆ ਹੈ। ਸਤਿਗੁਰਾਂ ਦਾ ਫੁਰਮਾਨ ਹੈ।

**ਸੁਤੜੇ ਅਸੰਖ ਮਾਇਆ ਝੂਠੀ ਕਾਰਣੇ ॥ ਮਃ ੫, ਪੰਨਾ ੧੪੨੫**

ਸਤਿਗੁਰੂ ਇਸ ਨੀਂਦ ਦਾ ਹੋਰ ਵਿਸਥਾਰ ਦਰਸਾਉਣ ਲਈ ਗਉੜੀ ਰਾਗ ਵਿੱਚ ਸਰੀਰ ਦੇ ਇਕੱਲੇ ਇਕੱਲੇ ਗਿਆਨ ਇੰਦ੍ਰੇ ਦਾ ਨਾਉਂ ਲੈ ਕੇ ਸਾਨੂੰ ਸਮਝਾਉਣ ਦਾ ਜਤਨ



ਕਰਦੇ ਫੁਰਮਾਉਂਦੇ ਹਨ ਕਿ ਮਨੁੱਖ ਦੀਆਂ ਅੱਖਾਂ ਪਰਾਏ ਤਨ ਅਤੇ ਪਰਾਏ ਧਨ ਨੂੰ ਪ੍ਰਾਪਤ ਕਰਨ ਲਈ ਵਿਕਾਰਮਈ ਦ੍ਰਿਸ਼ਟੀ ਵਿੱਚ ਮਸਤ, ਮਾਨੋਂ ਘੂਕ ਸੁੱਤੀਆਂ ਪਈਆਂ ਹਨ। ਕੰਨ ਜਿਨ੍ਹਾਂ ਨੇ ਪ੍ਰਭੂ ਉਸਤਤੀ ਸ੍ਰਵਣ ਕਰਨੀ ਸੀ ਉਹ ਵੀ ਪਰਾਈ ਨਿੰਦਿਆ ਸੁਣਨ ਦੇ ਰਸ ਦੀ ਮਸਤੀ ਵਿੱਚ ਘੂਕ ਸੁੱਤੇ ਪਏ ਹਨ। ਰਸਨਾ ਜਿਸ ਨੇ ਪ੍ਰਭੂ ਸਿਫਤ ਅਤੇ ਪ੍ਰਭੂ ਦਾ ਨਾਮ ਜਪਣਾ ਸੀ ਉਹ ਵੀ ਆਪਣਾ ਕੰਮ ਛੱਡ ਕੇ ਪਦਾਰਥਾਂ ਦੇ ਰਸਾਂ ਕਸਾਂ ਦੇ ਸੁਆਦੀ ਲੋਭ ਦੀ ਮਸਤੀ ਵਿੱਚ ਸੁੱਤੀ ਪਈ ਹੈ। ਮਨ ਜੋ ਸਾਰੀਆਂ ਇੰਦ੍ਰੀਆਂ ਦਾ ਮੁੱਖੀ ਹੈ, ਉਹ ਵੀ ਮਾਇਆ ਦੀ ਵਿਸਮਾਦੀ ਨੀਂਦ ਵਿੱਚ ਘੂਕ ਮਸਤ ਹੋ ਕੇ ਮਨ-ਮਾਨੀਆਂ ਕਰਦਾ, ਪ੍ਰਮਾਤਮਾ ਵੱਲੋਂ ਇਸ ਦੇ ਜਿੰਮੇਂ ਲੱਗੇ ਕਾਰਜ ਵੱਲੋਂ ਅਵੇਸਲਾ ਹੋ ਕੇ ਸੁੱਤਾ ਪਿਆ ਹੈ। ਇੰਝ ਕਹਿ ਲਵੋ ਕਿ ਸਾਡੇ ਸਰੀਰ ਦੀਆਂ ਸਾਰੀਆਂ ਇੰਦ੍ਰੀਆਂ ਆਪੋ ਆਪਣੇ ਰਸਾਂ ਕਸਾਂ ਵਿੱਚ ਮਸਤ ਹੋ ਕੇ ਆਪਣੇ ਫਰਜਾਂ ਵੱਲੋਂ ਬੇਖਬਰ ਹੋ ਰਹੀਆਂ ਹਨ। ਜਿਸ ਕਾਰਣ ਸਾਡੇ ਸਰੀਰ ਦੇ ਅੰਦਰਲਾ ਅਮੋਲਕ ਖਜ਼ਾਨਾ ਮਾਇਆ ਦੇ ਪੰਜਦੂਤਾਂ ਦੀ ਰਾਹੀਂ ਲੁਟਿਆ ਜਾ ਰਿਹਾ ਹੈ।

ਅਗਿਆਨਤਾ ਦੀ ਨੀਂਦ ਅਤੇ ਮਾਇਆ ਦੇ ਪੰਜਾ ਚੋਰਾਂ ਵੱਲੋਂ ਕੀਤੀ ਜਾ ਰਹੀ ਲੁੱਟ ਤੋਂ ਨਾ ਤਾਂ ਮਾਤਾ ਪਿਤਾ ਹੀ ਬਚਾ ਸਕਦੇ ਹਨ ਅਤੇ ਨਾ ਹੀ ਮਿੱਤਰ ਦੋਸਤ ਅਤੇ ਭੈਣ ਭਰਾ ਹੀ ਇਨ੍ਹਾਂ ਦੀ ਮਾਰ ਤੋਂ ਰੱਖਿਆ ਕਰ ਸਕਦੇ ਹਨ। ਅਗਿਆਨ ਭਰਮ ਦੀ ਨੀਂਦ ਤੋਂ ਅਤੇ ਪੰਜਾਂ ਦੂਤਾਂ ਵੱਲੋਂ ਸ਼ੁਭ ਗੁਣਾਂ ਦੀ ਲੁਟਾਈ ਤੋਂ ਨਾ ਕੋਈ ਆਪਣੀ ਚਤਰਾਈ ਨਾਲ ਅਤੇ ਨਾ ਹੀ ਇਨ੍ਹਾਂ ਨੂੰ ਵੱਢੀ ਦੇ ਕੇ ਬੱਚ ਸਕਦਾ ਹੈ। ਮਾਇਆਂ ਦੀ ਨੀਂਦ ਤੋਂ ਅਤੇ ਪੰਜਾਂ ਦੀ ਲੁੱਟ ਤੋਂ ਕੇਵਲ ਪ੍ਰਭੂ ਦਾ ਨਾਮ ਜਪ ਕੇ, ਪ੍ਰਮਾਤਮਾ ਦੇ ਚਰਨਾਂ ਵਿੱਚ ਅਰਦਾਸ ਅਤੇ ਸਤਿਸੰਗਤ ਕਰਕੇ ਹੀ ਬਚਾਅ ਹੋ ਸਕਦਾ ਹੈ। ਪਿਆਰ ਨਾਲ ਸਤਿਗੁਰਾਂ ਦਾ ਫੁਰਮਾਨ ਪੜ੍ਹ ਲਈਏ, ਪਤਾ ਚਲ ਜਾਵੇਗਾ ਕਿਵੇਂ ਸਾਡੇ ਸਰੀਰ ਦੇ ਸਾਰੇ ਗਿਆਨ ਇੰਦ੍ਰੇ ਅਤੇ ਕਰਮ ਇੰਦ੍ਰੇ ਮਾਇਆ ਦੇ ਪ੍ਰਭਾਵ ਅਧੀਨ ਅਗਿਆਨ ਭ੍ਰਮ ਦੀ ਘੂਕ ਨੀਂਦ ਵਿੱਚ ਸੁੱਤੇ ਪਏ ਹਨ।

**ਨੈਨਹੁ ਨੀਦ ਪਰ ਦ੍ਰਿਸਟਿ ਵਿਕਾਰ ॥ ਸ੍ਰਵਣ ਸੋਏ ਸੁਣਿ ਨਿੰਦ ਵੀਚਾਰ ॥**
**ਰਸਨਾ ਸੋਈ ਲੋਭਿ ਮੀਠੈ ਸਾਦਿ ॥ ਮਨੁ ਸੋਇਆ ਮਾਇਆ ਬਿਸਮਾਦਿ ॥੧॥**
**ਇਸੁ ਗ੍ਰਿਹ ਮਹਿ ਕੋਈ ਜਾਗਤੁ ਰਹੈ ॥ ਸਾਬਤੁ ਵਸਤੁ ਓਹੁ ਅਪਨੀ ਲਹੈ ॥੧॥ਰਹਾਉ ॥**
**ਸਗਲ ਸਹੇਲੀ ਅਪਨੈ ਰਸ ਮਾਤੀ ॥ ਗ੍ਰਿਹ ਅਪੁਨੇ ਕੀ ਖਬਰਿ ਨ ਜਾਤੀ ॥**
**ਮੁਸਨਹਾਰ ਪੰਚ ਬਟਵਾਰੇ ॥ ਸੂਨੇ ਨਗਰਿ ਪਰੇ ਠਗਹਾਰੇ ॥੨॥**
**ਉਨ ਤੇ ਰਾਖੈ ਬਾਪੁ ਨ ਮਾਈ ॥ ਉਨ ਤੇ ਰਾਖੈ ਮੀਤੁ ਨ ਭਾਈ ॥**
**ਦਰਬਿ ਸਿਆਣਪ ਨਾ ਓਇ ਰਹਤੇ ॥ ਸਾਧਸੰਗਿ ਓਇ ਦੁਸਟ ਵਸਿ ਹੋਤੇ ॥**
**ਕਰਿ ਕਿਰਪਾ ਮੋਹਿ ਸਾਰਿੰਗਪਾਣਿ ॥ ਸੰਤਨ ਧੂਰਿ ਸਰਬ ਨਿਧਾਨ ॥**
**ਸਾਬਤੁ ਪੂੰਜੀ ਸਤਿਗੁਰ ਸੰਗਿ ॥ ਨਾਨਕੁ ਜਾਗੈ ਪਾਰਬ੍ਰਹਮ ਕੈ ਰੰਗਿ ॥**

**ਗਉੜੀ ਮਃ ੫, ਪੰਨਾ ੧੮੨**

# ਅਗਿਆਨ ਭ੍ਰਮ ਦੀ ਨੀਂਦ ਤੋਂ ਜਾਗਣਾ ਕਿਵੇਂ ਹੈ ?

ਸ੍ਰੀ ਗੁਰੂ ਰਾਮਦਾਸ ਜੀ ਦੇ ਫੁਰਮਾਨ ਅਨੁਸਾਰ ਜੇ ਕਿਸੇ ਪ੍ਰਾਣੀ ਨੇ ਅਗਿਆਨ ਭਰਮ ਦੀ ਨੀਂਦ ਤੋਂ ਖੁਲਾਸੀ ਪ੍ਰਾਪਤ ਕਰਨੀ ਹੈ ਤਾਂ ਫਿਰ ਉਸ ਨੂੰ ਗੁਰੂ ਦੇ ਬਖਸ਼ਿਸ਼ ਕੀਤੇ ਨਾਮ ਨੂੰ ਜਪਣਾ ਪਵੇਗਾ। ਜਿਉਂ ਜਿਉਂ ਮਨੁੱਖ ਪ੍ਰਭੂ ਦੇ ਨਾਮ ਨੂੰ ਪਿਆਰ ਵਿੱਚ ਭਿੱਜ ਕੇ ਜਪੇਗਾ ਤਿਉਂ ਤਿਉਂ ਉਸ ਦੀ ਅਗਿਆਨਤਾ ਦੀ ਨੀਂਦ ਖੱਤਮ ਹੋ ਜਾਵੇਗੀ। ਜਿਉਂ ਜਿਉਂ ਅਗਿਆਨ ਭਰਮ ਦੀ ਨੀਂਦ ਖੱਤਮ ਹੋਵੇਗੀ ਤਿਉਂ ਤਿਉਂ ਮਨੁੱਖ ਨੂੰ ਅਸਲੀਅਤ ਦੀ ਸਮਝ ਪਵੇਗੀ, ਅਸਲੀਅਤ ਤੋਂ ਜਾਣੂ ਹੁੰਦੇ ਹੀ ਮਨੁੱਖ ਆਪਣੇ ਮੂਲ ਨਾਲ ਜੁੜ ਕੇ, ਅਨੰਦ ਦੀ ਅਵਸਥਾ ਨੂੰ ਮਾਣੇਗਾ। ਮਨ ਨੂੰ ਕਿਵੇਂ ਜਗਾਉਣਾ ਹੈ—

**ਸਿਮਰਿ ਸਿਮਰਿ ਸਿਮਰਿ ਗੁਰੁ ਅਪੁਨਾ ਸੋਇਆ ਮਨੁ ਜਾਗਾਈ ॥**

**ਮ: ੪, ਪੰਨਾ ੭੫੮**

ਅਤੇ — **ਨਾਨਕ ਸੇ ਜਾਗੰਨ੍ਹਿ ਜਿ ਰਸਨਾ ਨਾਮ ਉਚਾਰਣੇ ॥**

**ਪੰਨਾ ੧੪੨੫**

ਗੁਰਮਤਿ ਦੇ ਮਹਾਨ ਦਾਰਸ਼ਨਿਕ ਭਾਈ ਸਾਹਿਬ ਭਾਈ ਗੁਰਦਾਸ ਜੀ ਦੇ ਆਪਣੇ ਅਨੁਭਵ ਅਨੁਸਾਰ ਵੀ ਗੁਰੂ ਦੇ ਬਖਸ਼ਿਸ਼ ਕੀਤੇ ਨਾਮ ਨੂੰ ਜਪਣ ਦੁਆਰਾ ਹੀ ਅਗਿਆਨ ਭ੍ਰਮ ਦੀ ਨੀਂਦ ਤੋਂ ਬਚਾ ਹੋ ਸਕਦਾ ਹੈ ਹੋਰ ਕਿਸੇ ਢੰਗ ਤਰੀਕੇ ਨਾਲ ਨਹੀਂ। ਗੁਰੂ ਬਖਸ਼ਿਸ਼ ਕੀਤੇ ਨਾਮ ਜਪ ਦੁਆਰਾ ਜਿਸ ਵੇਲੇ ਅਗਿਆਨ-ਭ੍ਰਮ ਦੀ ਨਿੰਦ੍ਰਾ ਖੱਤਮ ਹੋ ਗਈ ਫਿਰ ਜਗਿਆਸੂ ਮਾਇਆ ਦੇ ਪੰਜਾਂ ਠਗਾਂ ਵੱਲੋਂ ਹਮੇਸ਼ਾਂ ਸੁਚੇਤ ਰਹਿ ਕੇ ਆਪਣੀ ਸਾਰੀ ਆਯੂ ਸੁੱਖ ਅਨੰਦ ਦੀ ਬਤੀਤ ਕਰਦਾ ਹੈ। ਆਪ ਦਾ ਫੁਰਮਾਨ ਹੈ।

**ਸ਼ਬਦ ਸੁਰਤਿ ਨੀਂਦ ਉਘੜੀ ਜਾਗਦਿਆਂ ਸੁਖ ਰੈਣਿ ਵਿਹਾਣੀ ॥**

**ਵਾਰ ੨੯, ਪਉੜੀ ੧੨**

ਸਾਹਿਬ ਸ੍ਰੀ ਗੁਰੂ ਨਾਨਕ ਪਾਤਸ਼ਾਹ ਜੀ ਦੇ ਫੁਰਮਾਨ ਅਨੁਸਾਰ ਅਗਿਆਨ ਭ੍ਰਮ ਦੀ ਨੀਂਦ ਨੇ ਉਸ ਸਮੇਂ ਹੀ ਜਗਿਆਸੂ ਦਾ ਖਹਿੜਾ ਛੱਡਣਾ ਹੈ, ਜਦੋਂ ਪ੍ਰਭੂ ਦਾ ਨਾਮ ਜਗਿਆਸੂ ਦੇ ਹਿਰਦੇ ਵਿੱਚ ਆ ਕੇ ਟਿੱਕ ਜਾਵੇਗਾ ਨਾਮ ਸਿਮਰਨ ਦੀ ਬਰਕਤ ਨਾਲ ਫਿਰ **"ਨੀਦ ਗਈ ਹਉਮੈ ਤਨਿ ਥਾਕੀ ਸਚ ਮਤਿ ਰਿਦੈ ਸਮਾਈ ॥"** ਦੀ ਦਾਤ ਗੁਰੂ ਬਖਸ਼ਿਸ਼ ਕਰ ਦਿੰਦਾ ਹੈ।

ਸਤਿਗੁਰੂ ਦੀ ਦ੍ਰਿਸ਼ਟੀ ਵਿੱਚ ਚਾਹੇ ਕੋਈ ਜੋਗੀ ਹੈ, ਚਾਹੇ ਕੋਈ ਗ੍ਰਿਹਸਤੀ, ਭਾਵੇਂ ਵਿਦਵਾਨ ਹੈ ਭਾਵੇਂ ਕਿਸੇ ਧਰਮ ਅਤੇ ਫਿਰਕੇ ਨਾਲ ਸਬੰਧ ਰੱਖਦਾ ਹੈ। ਸਾਰਾ ਸੰਸਾਰ ਹੀ ਮਾਇਆ ਦੇ ਨਸ਼ੇ ਵਿੱਚ ਘੂਕ ਸੁੱਤਾ ਪਿਆ ਹੈ। ਅਗਿਆਨ ਭ੍ਰਮ ਅਤੇ ਮਾਇਆ ਦੀ ਨੀਂਦ ਤੋਂ ਗੁਰੂ ਵਾਲੇ ਬਣ ਕੇ ਅਤੇ ਸਤਿਗੁਰੂ ਜੀ ਦੇ ਬਖਸ਼ਿਸ਼ ਕੀਤੇ ਨਾਮ ਦੀ ਕਮਾਈ ਕਰਕੇ ਹੀ



ਜਾਗ ਸਕਣਾ ਹੈ। ਜਿਹੜਾ ਮਨੁੱਖ **"ਸਿਮਰਿ ਸਿਮਰਿ ਸਿਮਰਿ ਗੁਰੁ ਅਪੁਨਾ ਸੋਇਆ ਮਨੁ ਜਾਗਾਈ"** ਦੀ ਕਾਰ ਕਰ ਲੈਂਦਾ ਹੈ ਉਸ ਦੇ ਸਾਰੇ ਲੇਖੇ-ਜੋਖੇ ਖਤਮ ਹੋ ਜਾਂਦੇ ਹਨ।

**ਜੋਗੀ ਗ੍ਰਿਹੀ ਪੰਡਿਤ ਭੇਖਧਾਰੀ ॥ ਏ ਸੂਤੇ ਅਪਣੇ ਅਹੰਕਾਰੀ ॥੧॥**
**ਮਾਇਆ ਮਦਿ ਮਾਤਾ ਰਹਿਆ ਸੋਇ ॥ ਜਾਗਤੁ ਰਹੈ ਨ ਮੂਸੈ ਕੋਇ ॥੧॥ਰਹਾਉ ॥**
**ਸੋ ਜਾਗੈ ਜਿਸੁ ਸਤਿਗੁਰੁ ਮਿਲੈ ॥ ਪੰਚ ਦੂਤ ਓਹੁ ਵਸਗਤਿ ਕਰੈ ॥੨॥**
**ਸੋ ਜਾਗੈ ਜੋ ਤਤੁ ਬੀਚਾਰੈ ॥ ਆਪਿ ਮਰੈ ਅਵਰਾ ਨਹ ਮਾਰੈ ॥੩**
**ਸੋ ਜਾਗੈ ਜੋ ਏਕੋ ਜਾਣੈ ॥ ਪਰਕਿਰਤਿ ਛੋਡੈ ਤਤੁ ਪਛਾਣੈ ॥੪॥**
**ਚਹੁ ਵਰਨਾ ਵਿਚਿ ਜਾਗੈ ਕੋਇ ॥ ਜਮੈ ਕਾਲੈ ਤੇ ਛੂਟੈ ਸੋਇ ॥੫॥**
**ਕਹਤ ਨਾਨਕ ਜਨੁ ਜਾਗੈ ਸੋਇ ॥ ਗਿਆਨ ਅੰਜਨੁ ਜਾ ਕੀ ਨੇਤ੍ਰੀ ਹੋਇ ॥੬॥੨॥**

**ਭੈਰਉ ਮ: ੩, ਪੰਨਾ ੧੧੨੮**

ਅਗਿਆਨ ਭਰਮ ਜਿਸ ਕਾਰਣ ਸਾਰੀਆਂ ਪ੍ਰੇਸ਼ਾਨੀਆਂ ਅਤੇ ਦੁੱਖ ਮਨੁੱਖ ਨੂੰ ਵਿਆਪਦੇ ਹਨ, ਐਸੇ ਅਗਿਆਨ ਭਰਮ ਤੋਂ ਪ੍ਰਭੂ ਦਾ ਨਾਮ ਜਪ ਕੇ ਹੀ ਖਲਾਸੀ ਪ੍ਰਾਪਤ ਕੀਤੀ ਜਾ ਸਕਦੀ ਹੈ। ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਫੁਰਮਾਨ ਹੈ। **"ਬਿਨੁ ਸਤਿਗੁਰ ਨਾਮੁ ਨ ਪਾਈਐ ਭਾਈ ਬਿਨੁ ਨਾਮੈ ਭਰਮੁ ਨ ਜਾਈ ॥" ਮ: ੧ ਪੰਨਾ ੬੩੫**

# ਦੁਲਭ ਦੇਹ ਸਵਾਰਿ

ਜਿੱਥੇ ਮਨੁੱਖਾ ਜਨਮ ਦੀ ਸਫਲਤਾ ਵਾਸਤੇ ਸਤਿਗੁਰੂ ਪਾਸੋਂ ਨਾਮ ਦੀ ਦਾਤ ਪ੍ਰਾਪਤ ਕਰਨੀ ਹੈ ਉਥੇ ਆਪਣੇ ਮੂਲ ਪਰਮਾਤਮਾ ਨਾਲ ਮਿਲਣ ਵਾਸਤੇ ਸਾਰੇ ਸਰੀਰ ਦੇ ਅੰਗਾਂ ਨੂੰ ਵਸੀਲਾ ਬਨਾਉਣਾ ਹੈ। ਇਕਲੇ ਇਕਲੇ ਅੰਗ ਨੂੰ ਗੁਰੂ ਅਗਵਾਈ ਵਿੱਚ ਤੋਰ ਕੇ ਸਕਾਰਥਾ ਅਤੇ ਸਫਲਾ ਵੀ ਕਰਨਾ ਹੈ। ਸਤਿਗੁਰੂ ਦੀ ਦ੍ਰਿਸ਼ਟੀ ਵਿੱਚ ਪੈਰ ਉਹ ਸਫਲ ਹਨ ਜੋ ਗੁਰੂ ਦਰਸਾਏ ਮਾਰਗ ਉੱਪਰ ਚਲਦੇ ਹਨ। ਹੱਥ ਉਹ ਹੀ ਸਫਲੇ ਹਨ ਜਿਹੜੇ ਸਤਿਗੁਰੂ ਦੇ ਚਰਨ ਪਰਸਦੇ ਅਤੇ ਸੇਵਾ ਕਰਦੇ ਹਨ। ਜੀਭ ਉਹ ਹੀ ਸਕਾਰਥੀ ਹੈ, ਜੋ ਸਤਿਗੁਰੂ ਦਾ ਬਖਸ਼ਿਸ਼ ਕੀਤਾ ਨਾਮ ਉਚਾਰਣ ਕਰਦੀ ਹੈ। ਕੰਨ ਉਹ ਸਕਾਰਥੇ ਹਨ, ਜੋ ਪ੍ਰਭੂ ਦਾ ਨਾਮ ਸੁਣਦੇ ਹਨ। ਗੁਰੂ ਦੀ ਦ੍ਰਿਸ਼ਟੀ ਵਿੱਚ ਅੱਖਾਂ ਉਹ ਹੀ ਪ੍ਰਵਾਣ ਹੁੰਦੀਆਂ ਹਨ, ਜਿਹੜੀਆਂ ਅੱਖਾਂ ਨਾਲ ਸਤਿਸੰਗਤ ਅਤੇ ਸਤਿਗੁਰੂ ਦਾ ਦਰਸ਼ਨ ਕੀਤਾ ਜਾਂਦਾ ਹੈ। ਹਿਰਦਾ ਉਸ ਮਨੁੱਖ ਦਾ ਹੀ ਸਫਲਾ ਸਮਝਿਆ ਜਾਵੇਗਾ, ਜਿਸ ਦੇ ਹਿਰਦੇ ਵਿੱਚ ਸਤਿਗੁਰੂ ਦਾ ਨਾਮ ਅਤੇ ਸਤਿਗੁਰੂ ਦੀ ਹੋਂਦ ਟਿੱਕ ਜਾਂਦੀ ਹੈ। ਸਿਰ ਉਹ ਹੀ ਧੰਨਤਾ ਦੇ ਯੋਗ ਹੈ, ਜੋ ਇੱਕ ਸਤਿਗੁਰੂ ਦੇ ਚਰਨਾਂ ਵਿੱਚ ਝੁਕਦਾ ਹੈ। ਸਰੀਰ ਦੇ ਅੰਗਾਂ ਦੀ ਸਫਲਤਾ ਲਈ ਭੱਟਾਂ ਦਾ ਫੁਰਮਾਨ ਪੜ੍ਹੀਏ —

**ਚਰਣ ਤ ਪਰ ਸਕਯਥ ਚਰਣ ਗੁਰ ਅਮਰ ਪਵਲਿ ਰਯ ॥**
**ਹਥ ਤ ਪਰ ਸਕਯਥ ਹਥ ਲਗਹਿ ਗੁਰ ਅਮਰ ਪਯ ॥**
**ਜੀਹ ਤ ਪਰ ਸਕਯਥ ਜੀਹ ਗੁਰ ਅਮਰੁ ਭਣਿਜੈ ॥**
**ਨੈਣ ਤ ਪਰ ਸਕਯਥ ਨਯਣਿ ਗੁਰੁ ਅਮਰੁ ਪਿਖਿਜੈ ॥**
**ਸ੍ਰਵਣ ਤ ਪਰ ਸਕਯਥ ਸ੍ਰਵਣਿ ਗੁਰੁ ਅਮਰੁ ਸੁਣਿਜੈ ॥**
**ਸਕਯਥੁ ਸੁ ਹੀਉ ਜਿਤੁ ਹੀਅ ਬਸੈ ਗੁਰ ਅਮਰਦਾਸੁ ਨਿਜ ਜਗਤ ਪਿਤ ॥**
**ਸਕਯਥੁ ਸੁ ਸਿਰੁ ਜਾਲਪੁ ਭਣੈ ਜੁ ਸਿਰੁ ਨਿਵੈ ਗੁਰ ਅਮਰ ਨਿਤ ॥**

**ਸਵਈਏ ਮ: ੩ ਪੰਨਾ ੧੩੯੪**

ਜਿਸ ਰਸਨਾ ਨਾਲ ਪ੍ਰਭੂ ਦਾ ਨਾਮ ਜਪਿਆ ਜਾਂਦਾ ਹੈ ਜਿਨ੍ਹਾਂ ਕੰਨਾਂ ਨਾਲ ਪ੍ਰਭੂ ਦੀ ਕੀਰਤੀ ਸੁਣੀ ਜਾਂਦੀ ਹੈ। ਜਿਨ੍ਹਾਂ ਅੱਖਾਂ ਨਾਲ ਸਤਿਸੰਗਤ ਅਤੇ ਗੁਰੂ ਦੇ ਦਰਸ਼ਨ ਕੀਤੇ ਜਾਂਦੇ ਹਨ ਉਹ ਰਸਨਾ ਉਹ ਕੰਨ ਅਤੇ ਅੱਖਾਂ ਧੰਨਤਾ ਦੇ ਯੋਗ ਹਨ। ਜਿਨ੍ਹਾਂ ਪੈਰਾਂ ਨਾਲ ਮਨੁੱਖ ਧਰਮ ਕਮਾਉਣ ਵਾਸਤੇ ਚਲਦਾ ਹੈ ਉਹ ਪੈਰ ਵੀ ਪੂਜਣ ਯੋਗ ਹਨ। ਜਿਨ੍ਹਾਂ ਹੱਥਾਂ ਨਾਲ ਸੇਵਾ ਕੀਤੀ ਜਾਂਦੀ ਅਤੇ ਗੁਰੂ ਜਸ ਲਿਖਿਆ ਜਾਂਦਾ ਹੈ ਉਹ ਹੱਥ ਵੀ ਪਵਿਤ੍ਰ ਹੋ ਜਾਂਦੇ ਹਨ। ਸਿਰ ਉਹ ਹੀ ਧੰਨਤਾ ਦੇ ਯੋਗ ਹੈ, ਜਿਹੜਾ ਸਿਰ ਕੇਵਲ ਇੱਕ ਸਤਿਗੁਰੂ ਦੇ ਚਰਨਾਂ ਵਿੱਚ ਹੀ ਨਿਵਦਾ ਹੈ। ਸਤਿਗੁਰੂ ਦੀ ਦ੍ਰਿਸ਼ਟੀ ਵਿੱਚ ਉਹ ਸਰੀਰ ਗੁਰੂ ਦੇ ਦਰ ਵਿੱਚ ਪ੍ਰਵਾਨ ਹੁੰਦਾ ਹੈ ਜਿਹੜਾ ਗੁਰੂ ਦੇ ਉਪਦੇਸ਼ ਅਤੇ ਪ੍ਰਭੂ ਨਾਮ ਨੂੰ ਆਪਣੇ ਹਿਰਦੇ ਵਿੱਚ ਵਸਾ ਕੇ ਉਸ ਨੂੰ ਪੂਰਨ ਤੌਰ ਤੇ ਮੰਨ ਲੈਂਦਾ ਹੈ। ਸਾਹਿਬ ਗੁਰੂ ਰਾਮਦਾਸ ਜੀ ਦਾ ਬਿਹਾਗੜਾ ਰਾਗ ਵਿੱਚ ਫੁਰਮਾਨ ਹੈ।

**ਸਾ ਰਸਨਾ ਧਨੁ ਧੰਨੁ ਹੈ ਮੇਰੀ ਜਿੰਦੂੜੀਏ ਗੁਣ ਗਾਵੈ ਹਰਿ ਪ੍ਰਭ ਕੇਰੇ ਰਾਮ ॥**
**ਤੇ ਸ੍ਰਵਨ ਭਲੇ ਸੋਭਨੀਕ ਹਹਿ ਮੇਰੀ ਜਿੰਦੂੜੀਏ ਹਰਿ ਕੀਰਤਨੁ ਸੁਣਹਿ ਹਰਿ ਤੇਰੇ ਰਾਮ ॥੧ ॥**
**ਸੋ ਸੀਸੁ ਭਲਾ ਪਵਿਤ੍ਰ ਪਾਵਨੁ ਹੈ ਮੇਰੀ ਜਿੰਦੂੜੀਏ ਜੋ ਜਾਇ ਲਗੈ ਗੁਰ ਪੈਰੇ ਰਾਮ ॥**
**ਗੁਰ ਵਿਟਹੁ ਨਾਨਕੁ ਵਾਰਿਆ ਮੇਰੀ ਜਿੰਦੂੜੀਏ ਜਿਨਿ ਹਰਿ ਹਰਿ ਨਾਮੁ ਚਿਤੇਰੇ ਰਾਮ ॥੨ ॥**
**ਤੇ ਨੇਤ੍ਰ ਭਲੇ ਪਰਵਾਣੁ ਹਹਿ ਮੇਰੀ ਜਿੰਦੂੜੀਏ ਜੋ ਸਾਧੂ ਸਤਿਗੁਰੁ ਦੇਖਹਿ ਰਾਮ ।।**
**ਤੇ ਹਸਤ ਪੁਨੀਤ ਪਵਿਤ੍ਰ ਹਹਿ ਮੇਰੀ ਜਿੰਦੂੜੀਏ ਜੋ ਹਰਿ ਜਸੁ ਹਰਿ ਹਰਿ ਲੇਖਹਿ ਰਾਮ ॥**
**ਤਿਸੁ ਜਨ ਕੇ ਪਗ ਨਿਤ ਪੂਜੀਅਹਿ ਮੇਰੀ ਜਿੰਦੂੜੀਏ ਜੋ ਮਾਰਗਿ ਧਰਮ ਚਲੇਸਹਿ ਰਾਮ ॥**
**ਨਾਨਕੁ ਤਿਨ ਵਿਟਹੁ ਵਾਰਿਆ ਮੇਰੀ ਜਿੰਦੂੜੀਏ ਹਰਿ ਸੁਣਿ ਹਰਿ ਨਾਮੁ ਮਨੇਸਹਿ ਰਾਮ ॥੩**

**ਮ: ੪, ਪੰਨਾ ੫੪੦**

ਸ੍ਰੀ ਗੁਰੂ ਅਰਜਨ ਦੇਵ ਜੀ ਦੇ ਫੁਰਮਾਨ ਅਨੁਸਾਰ ਮਨੁੱਖਾ ਜਨਮ ਦੀ ਸਫਲਤਾ



ਵਾਸਤੇ ਹਰ ਪ੍ਰਾਣੀ ਨੂੰ ਹਮੇਸ਼ਾ ਹੀ ਪ੍ਰਭੂ ਦਾ ਨਾਮ ਜਪਣਾ ਚਾਹੀਦਾ ਹੈ। ਪ੍ਰਭੂ ਨਾਮ ਸਿਮਰਨ ਨਾਲ ਜਿੱਥੇ ਜਮਦੂਤਾਂ ਨਾਲੋਂ ਵਾਸਤਾ ਖਤਮ ਹੋ ਜਾਂਦਾ ਹੈ ਉਥੇ ਇਸ ਸੰਸਾਰ ਵਿੱਚ ਵੀ ਕੋਈ ਦੁੱਖ ਨਹੀਂ ਪੋਂਹਦਾ। ਨਾਮ ਸਿਮਰਨ ਦੁਆਰਾ ਕੁਲ ਦਾ ਨਾਉਂ ਵੀ ਸੰਸਾਰ ਵਿੱਚ ਰੋਸ਼ਨ ਹੁੰਦਾ ਹੈ।

**ਨਿਤ ਨਿਤ ਦਯੁ ਸਮਾਲੀਐ ॥ ਮੂਲਿ ਨ ਮਨਹੁ ਵਿਸਾਰੀਐ ॥ ਰਹਾਉ**
**ਸੰਤਾ ਸੰਗਤਿ ਪਾਈਐ ॥ ਜਿਤੁ ਜਮ ਕੈ ਪੰਥਿ ਨ ਜਾਈਐ ॥**
**ਤੋਸਾ[1] ਹਰਿ ਕਾ ਲੈ ਨਾਮੁ ਤੇਰੇ ਕੁਲਹਿ ਨ ਲਾਗੈ ਗਾਲਿ[2] ਜੀਉ ॥੧ ॥**
**ਜੋ ਸਿਮਰੰਦੇ ਸਾਂਈਐ ॥ ਨਰਕਿ ਨ ਸੇਈ ਪਾਈਐ ॥**
**ਤਤੀ ਵਾਉ ਨ ਲਗਈ ਜਿਨ ਮਨਿ ਵੁਠਾ[3] ਆਇ ਜੀਉ ॥੨ ॥ ਮ: ੫, ਪੰਨਾ ੧੩੨**

ਜਿੱਥੇ ਸਤਿਗੁਰੂ ਜੀ ਨੇ ਨਾਮ ਜਪਣ ਵਾਲੀ ਰਸਨਾਂ ਨੂੰ ਧੰਨ, ਪ੍ਰਭੂ ਜਸ ਸਰਵਣ ਕਰਨ ਵਾਲੇ ਕੰਨਾਂ ਨੂੰ ਪਵਿਤ੍ਰ ਸਤਸੰਗਤ ਅਤੇ ਸਤਿਗੁਰੂ ਦੇ ਦਰਸ਼ਨ ਕਰਨ ਵਾਲੇ ਨੇਤ੍ਰਾਂ ਨੂੰ ਪ੍ਰਵਾਨ ਕੀਤਾ ਹੈ, ਉਥੇ ਸੰਗਤ ਅਤੇ ਸਤਿਗੁਰੂ ਦੇ ਦਰਸ਼ਨਾਂ ਤੋਂ ਵਾਂਝੇ ਨੇਤ੍ਰਾਂ ਦਾ ਬੁਰਾ ਹਾਲ ਹੋਣ ਦਾ ਸੰਕੇਤ ਦੇ ਕੇ ਸਤਿਗੁਰੂ ਜੀ ਨੇ ਉਨ੍ਹਾਂ ਕੰਨਾਂ ਨੂੰ ਜੋ ਗੁਰੂ ਸ਼ਬਦ ਨਹੀਂ ਸੁਣਦੇ ਵਿਅਰਥ ਦਰਸਾ ਕੇ ਸਦਾ ਲਈ ਮੁੰਦ ਦੇਣ ਦਾ ਫਤਵਾ ਦਿੱਤਾ ਹੈ। ਜਿਹੜੀ ਰਸਨਾ ਪ੍ਰਭੂ ਦਾ ਨਾਮ ਨਹੀਂ ਜਪਦੀ ਉਸ ਰਸਨਾਂ ਨੂੰ ਤਿਲ ਤਿਲ ਕਰ ਕੇ ਕਟ ਦੇਣਾ ਚਾਹੀਦਾ ਹੈ, ਕਿਉਂਕਿ ਜਿਸ ਕਾਰਜ ਵਾਸਤੇ ਪਰਮਾਤਮਾ ਨੇ ਇਹ ਅੰਗ ਦਿੱਤੇ ਹਨ। ਜੇ ਇਹ ਸਰੀਰ ਦੇ ਇੰਦ੍ਰੇ ਉਹ ਕੰਮ ਨਹੀਂ ਕਰਦੇ ਫਿਰ ਇਨ੍ਹਾਂ ਦਾ ਕੋਈ ਲਾਭ ਨਹੀਂ ਹੈ।

ਸਤਿਗੁਰੂ ਅਰਜਨ ਦੇਵ ਜੀ ਦਾ ਫੁਰਮਾਨ ਹੈ।

**ਨੈਣ ਨ ਦੇਖਹਿ ਸਾਧ ਸਿ ਨੈਣ ਬਿਹਾਲਿਆ ॥**
**ਕਰਨ ਨ ਸੁਨਹੀ ਨਾਦੁ ਕਰਨ ਮੁੰਦਿ ਘਾਲਿਆ ॥**
**ਰਸਨਾ ਜਪੈ ਨ ਨਾਮੁ ਤਿਲੁ ਤਿਲੁ ਕਰਿ ਕਟੀਐ ॥**
**ਹਰਿਹਾਂ ਜਬ ਬਿਸਰੈ ਗੋਬਿਦ ਰਾਇ ਦਿਨੋ ਦਿਨੁ ਘਟੀਐ ॥੧੪ ॥ਮ: ੫, ਪੰਨਾ ੧੩੬੩**

ਜਿਹੜਾ ਗੁਰੂ ਅਗਵਾਈ ਅਧੀਨ ਸਰੀਰ ਦੇ ਸਮੁੱਚੇ ਇੰਦ੍ਰਿਆਂ ਦੀ ਸਫਲਤਾ ਕਰ ਲੈਂਦਾ ਹੈ, ਉਹ ਆਪਣੇ ਜੀਵਨ ਦੀ ਬਾਜੀ ਨੂੰ ਜਿੱਤ ਕੇ ਜਾਂਦਾ ਹੈ। ਉਸਨੂੰ ਇਸ ਲੋਕ ਵਿੱਚ ਵੀ ਅਤੇ ਪ੍ਰਲੋਕ ਵਿੱਚ ਵੀ ਵਡਿਆਈਆਂ ਮਿਲਦੀਆਂ ਹਨ।

ਮਨ, ਬਚਨ ਅਤੇ ਕਰਮਾਂ ਕਰਕੇ ਪ੍ਰਭੂ ਸਿਮਰਨ ਕਰਨ ਨਾਲ ਜਿੱਥੇ ਵੈਰੀ ਵੀ ਮਿੱਤਰ ਬਣ ਜਾਂਦੇ ਹਨ, ਉੱਥੇ ਸਾਰੇ ਦੁੱਖ ਕਲੇਸ਼ ਖਤਮ ਹੋ ਜਾਂਦੇ ਹਨ। ਆਤਮਾ ਪਵਿਤ੍ਰ ਹੋ ਜਾਂਦੀ ਹੈ। ਸੰਸਾਰ ਤੋਂ ਨਿਸਤਾਰਾ ਅਤੇ ਪਾਪਾਂ ਤੋਂ ਛੁਟਕਾਰਾ ਮਿਲ ਜਾਂਦਾ ਹੈ। ਸਾਰੀਆਂ ਇਛਾਵਾਂ ਵੀ ਪੂਰੀਆਂ ਹੋ ਜਾਂਦੀਆਂ ਹਨ ਅਤੇ ਜਮਾਂ ਦੀ ਫਾਹੀ ਵੀ ਖਤਮ ਹੋ ਜਾਂਦੀ ਹੈ। ਇਹ

---

੧. ਰਸਤੇ ਦਾ ਖਰਚ ੨. ਕਲੰਕ, ਦੋਸ਼ ੩. ਵਸ ਗਿਆ

ਬਖਸ਼ਸਾਂ ਮਿਲਦੀਆਂ ਹਨ ਗੁਰੂ ਉਪਦੇਸ਼ ਅਨੁਸਾਰ ਆਪਣੇ ਮਨੁੱਖਾਂ ਜਨਮ ਨੂੰ ਸਵਾਰਨ ਦੁਆਰਾ। ਸਤਿਗੁਰੂ ਅਰਜਨ ਦੇਵ ਜੀ ਦਾ ਫੁਰਮਾਨ ਹੈ।

**ਦੁਲਭ ਦੇਹ ਸਵਾਰਿ ॥ ਜਾਹਿ ਨ ਦਰਗਹ ਹਾਰਿ ॥**
**ਹਲਤਿ ਪਲਤਿ ਤੁਧੁ ਹੋਇ ਵਡਿਆਈ ॥ ਅੰਤ ਕੀ ਬੇਲਾ ਲਏ ਛਡਾਈ ॥੧॥**
**ਰਾਮ ਕੇ ਗੁਨ ਗਾਉ ॥ ਹਲਤੁ ਪਲਤੁ ਹੋਹਿ ਦੋਵੈ ਸੁਹੇਲੇ ਅਚਰਜ ਪੁਰਖੁ ਧਿਆਉ ॥੧॥ ਰਹਾਉ ॥**
**ਊਠਤ ਬੈਠਤ ਹਰਿ ਜਾਪੁ ॥ ਬਿਨਸੈ ਸਗਲ ਸੰਤਾਪੁ ॥**
**ਬੈਰੀ ਸਭਿ ਹੋਵਹਿ ਮੀਤ ॥ ਨਿਰਮਲੁ ਤੇਰਾ ਹੋਵੈ ਚੀਤ ॥੨॥**
**ਸਭ ਤੇ ਊਤਮ ਇਹੁ ਕਰਮੁ ॥ ਸਗਲ ਧਰਮ ਮਹਿ ਸ੍ਰੇਸਟਿ ਧਰਮੁ ॥**
**ਹਰਿ ਸਿਮਰਨਿ ਤੇਰਾ ਹੋਇ ਉਧਾਰੁ ॥ ਜਨਮ ਜਨਮ ਕਾ ਉਤਰੈ ਭਾਰੁ ॥੩॥**
**ਪੂਰਨ ਤੇਰੀ ਹੋਵੈ ਆਸ ॥ ਜਮ ਕੀ ਕਟੀਐ ਤੇਰੀ ਫਾਸ ॥**
**ਗੁਰ ਕਾ ਉਪਦੇਸੁ ਸੁਨੀਜੈ ॥ ਨਾਨਕ ਸੁਖਿ ਸਹਜਿ ਸਮੀਜੈ ॥੪॥੩੦॥੪੧॥**

**ਮ: ੫, ਪੰਨਾ ੮੯੫**

# ਸਭਨਾ ਕਾ ਦਰਿ ਲੇਖਾ ਹੋਇ

ਮਨੁੱਖੀ ਸੁਭਾ ਦੀ ਇਹ ਖਾਸੀਅਤ ਹੈ, ਕਿ ਜਿਹੜਾ ਉਸ ਦੀ ਦ੍ਰਿਸ਼ਟੀ ਅਤੇ ਬੁੱਧੀ ਦੀ ਪਕੜ ਵਿੱਚ ਨ ਆਵੇ ਉਸ ਨੂੰ ਮੰਨਣ ਤੋਂ ਇਨਕਾਰੀ ਹੋ ਜਾਂਦਾ ਹੈ। ਪਰ ਨਾਲ ਹੀ ਯਾਦ ਰੱਖਣ ਵਾਲੀ ਗੱਲ ਹੈ, ਕਿ ਸਾਡੀ ਸਰੀਰ ਧਾਰੀਆਂ ਦੀ ਦ੍ਰਿਸ਼ਟੀ ਅਤੇ ਬੁੱਧੀ ਦਾ ਅਨੁਭਵ ਬਹੁਤ ਹੀ ਸੀਮਿਤ ਹੈ। ਪਰ ਪਰਮਾਤਮਾ ਅਸੀਮ ਹੈ, ਉਸ ਦਾ ਦ੍ਰਿਸ਼ਟ ਅਤੇ ਅਦ੍ਰਿਸ਼ਟ ਪਸਾਰਾ ਵੀ ਅਸੀਮ ਹੈ। ਜਿਨ੍ਹਾਂ ਨੂੰ ਪ੍ਰਮਾਤਮਾ ਦਿੱਬ-ਨੇਤਰ ਬਖਸ਼ਿਸ਼ ਕਰ ਦਿੰਦਾ ਹੈ। ਜਦੋਂ ਉਹ ਸਾਨੂੰ ਅਸੀਮ ਬ੍ਰਹਮੰਡ ਪਸਾਰੇ ਪ੍ਰਤੀ ਅਸਲੀਅਤ ਦਰਸਾਉਂਦੇ ਹਨ। ਅਸੀਂ ਉਸ ਅਸਲੀਅਤ ਨੂੰ ਮੰਨਣ ਤੋਂ ਇਨਕਾਰੀ ਹੋ ਜਾਂਦੇ ਹਨ। ਸਤਿਗੁਰੂ ਸਾਨੂੰ ਯਕੀਨ ਦਿਵਾਉਣ ਹਿੱਤ ਆਪਣੇ ਅਨੁਭਵ ਨੂੰ ਸਤਿ ਦਰਸਾ ਕੇ, ਗੁਰਬਾਣੀ ਅੰਦਰ ਬਾਰ ਬਾਰ ਭਰੋਸਾ ਦਿਵਾਉਂਦੇ ਹਨ ਕਿ ਸੰਤ ਜਨ ਆਪਣੇ ਮੂੰਹ ਵਿੱਚੋਂ ਉਹ ਹੀ ਸੱਚੀ ਗੱਲ ਕਹਿੰਦੇ ਹਨ, ਜੋ ਉਨ੍ਹਾਂ ਨੇ ਆਪਣੇ ਅਨੁਭਵ ਨਾਲ ਵੇਖੀ ਹੁੰਦੀ ਹੈ। ਉਸ ਵਿੱਚ ਰਾਈ ਮਾਤਰ ਵੀ ਝੂਠ ਨਹੀਂ ਹੁੰਦਾ।

**ਸੰਤਨ ਕੀ ਸੁਣਿ ਸਾਚੀ ਸਾਖੀ ॥ ਸੋ ਬੋਲਹਿ ਜੋ ਪੇਖਹਿ ਆਖੀ ॥ ਮ: ੫, ਪੰਨਾ ੮੯੪**

ਸਤਿਗੁਰੂ ਨਾਨਕ ਦੇਵ ਜੀ ਨੇ ਜਪੁਜੀ ਸਾਹਿਬ ਦੀ ਬਾਣੀ ਅੰਦਰ ਬੜਾ ਸਪਸ਼ਟ ਫੁਰਮਾਨ ਕੀਤਾ ਹੈ ਕਿ ਪਾਪ ਅਤੇ ਪੁੰਨ ਨਿਰਾ ਕਹਿਣ ਮਾਤ੍ਰ ਹੀ ਨਹੀਂ ਹਨ। ਜਿਹੋ ਜਿਹੇ ਕਰਮ ਮਨੁੱਖ ਇਸ ਧਰਤੀ ਉਪਰ ਕਰਦਾ ਹੈ ਉਨ੍ਹਾਂ ਸਾਰੇ ਮਾੜੇ ਚੰਗੇ ਕਰਮਾਂ ਦਾ ਦਸਤਾਵੇਜ਼ ਗੁਪਤ ਰੂਪ ਵਿੱਚ ਆਪਣੀ ਆਤਮਾ ਦੇ ਨਾਲ ਲੈ ਜਾਂਦਾ ਹੈ।

**ਪੁੰਨੀ ਪਾਪੀ ਆਖਣੁ ਨਾਹਿ ॥ ਕਰਿ ਕਰਿ ਕਰਣਾ ਲਿਖਿ ਲੈ ਜਾਹੁ ॥ ਜਪੁਜੀ ਪੰਨਾ ੪**



ਜੀਵ ਆਤਮਾ ਨੇ ਕਰਮਾਂ ਦੇ ਸੰਸਕਾਰਾਂ ਦਾ ਜੋ ਦਸਤਾਵੇਜ਼ ਖੜਿਆ ਹੁੰਦਾ ਹੈ। ਪਰਮਾਤਮਾ ਦੇ ਸਚੇ ਦਰਬਾਰ ਅੰਦਰ ਧਰਮ ਨਿਆਂ ਦੇ ਨਿਯਮਾਂ ਅਧੀਨ ਬੜੀ ਬਰੀਕੀ ਨਾਲ ਸਾਰੇ ਮਾੜੇ ਚੰਗੇ ਕਰਮਾਂ ਦੀ ਵੀਚਾਰ ਕਰਕੇ ਨਿਰਣਾ ਕੀਤਾ ਜਾਂਦਾ ਹੈ। ਨਾਮੀਆਂ ਅਤੇ ਸ਼ੁਭ ਕਰਮੀਆਂ ਦੇ ਮਸਤਕ ਉਪਰ ਬਖਸ਼ਿਸ਼ ਪਰਵਾਨੀ ਦਾ ਨਿਸ਼ਾਨ ਪਾ ਕੇ ਬੜੇ ਮਾਣ ਅਤੇ ਸਤਿਕਾਰ ਨਾਲ ਉਨ੍ਹਾਂ ਨੂੰ ਨਿਵਾਜ਼ਿਆ ਜਾਂਦਾ ਹੈ। ਮੰਦ ਕਰਮੀ ਅਤੇ ਕੱਚਿਆਂ ਪਿਲਿਆਂ ਨੂੰ ਕੀਤੇ ਹੋਏ ਕਰਮਾਂ ਦੀਆਂ ਸਜਾਵਾਂ ਭੁਗਤਾਨ ਲਈ ਜਮਦੂਤਾਂ ਦੇ ਹਵਾਲੇ ਕੀਤਾ ਜਾਂਦਾ ਹੈ। ਸਾਹਿਬ ਗੁਰੂ ਨਾਨਕ ਦੇਵ ਜੀ ਦਾ ਫੁਰਮਾਨ ਹੈ।

**ਕਰਮੀ ਕਰਮੀ ਹੋਇ ਵੀਚਾਰੁ ॥ ਸਚਾ ਆਪਿ ਸਚਾ ਦਰਬਾਰੁ ॥**
**ਤਿਥੈ ਸੋਹਨਿ ਪੰਚ ਪਰਵਾਣੁ ॥ ਨਦਰੀ ਕਰਮਿ ਪਵੈ ਨੀਸਾਣੁ ॥**
**ਕਚ ਪਕਾਈ ਓਥੈ ਪਾਇ ॥ ਨਾਨਕ ਗਇਆ ਜਾਪੈ ਜਾਇ ॥ ਜਪੁਜੀ, ਪੰਨਾ ੭**

ਸਤਿਗੁਰਾਂ ਨੇ "ਤਿਥੈ" ਅਤੇ "ਓਥੈ" ਪਦ ਵਰਤ ਕੇ ਬੜਾ ਸਪਸ਼ਟ ਕੀਤਾ ਹੈ, ਕਿ ਜੀਵ ਆਤਮਾ ਜਦੋਂ ਸਰੀਰ ਦਾ ਤਿਆਗ ਕਰਕੇ ਉਥੈ ਧਰਮਰਾਜ ਦੀ ਹਜ਼ੂਰੀ ਵਿੱਚ ਜਾਂਦੀ ਹੈ। ਉਥੇ ਮਨੁੱਖ ਨੇ ਜੋ ਵੀ ਮਨ, ਬਚਨ, ਕਰਮਾਂ ਕਰਕੇ ਮਾੜੇ ਚੰਗੇ ਕਰਮ ਕੀਤੇ ਹੁੰਦੇ ਹਨ, ਉਨ੍ਹਾਂ ਸਾਰਿਆਂ ਕਰਮਾਂ ਦਾ ਲੇਖਾ ਜੋਖਾ ਧਰਮਰਾਜਾ ਦੇ ਸਨਮੁਖ ਹੁੰਦਾ ਹੈ।

**ਚੰਗਿਆਈਆ ਬੁਰਿਆਈਆ ਵਾਚੈ ਧਰਮੁ ਹਦੂਰਿ ॥**
**ਕਰਮੀ ਆਪੋ ਆਪਣੀ ਕੇ ਨੇੜੈ ਕੇ ਦੂਰਿ ॥ ਜਪੁਜੀ, ਪੰਨਾ ੮**

ਸ੍ਰੀ ਗੁਰੂ ਨਾਨਕ ਦੇਵ ਜੀ ਆਸਾ ਜੀ ਦੀ ਵਾਰ ਵਿੱਚ ਹੋਰ ਸਪਸ਼ਟ ਕਰਦੇ ਫੁਰਮਾਉਂਦੇ ਹਨ ਕਿ ਪਰਮਾਤਮਾ ਨੇ ਜੀਵਾਂ ਨੂੰ ਪੈਦਾ ਕਰਕੇ, ਜੋ ਜੋ ਕਰਮ ਉਹ ਇਸ ਸੰਸਾਰ ਵਿੱਚ ਕਰਦੇ ਹਨ, ਉਨ੍ਹਾਂ ਦੇ ਲੇਖਾ ਜੋਖਾ ਕਰਨ ਵਾਸਤੇ ਧਰਮਰਾਜਾ ਨੂੰ ਨਿਯੁਕਤ ਕੀਤਾ ਹੈ। ਧਰਮਰਾਜਾ ਦੀ ਕਚਹਿਰੀ ਵਿੱਚ ਕਿਸੇ ਦੀ ਰਿਆਇਤ ਨਹੀਂ ਹੁੰਦੀ ਉਥੇ ਸੱਚੋ ਸੱਚ ਧਰਮ ਨਿਆਂ ਹੀ ਹੁੰਦਾ ਹੈ। ਧਰਮ ਨਿਆਂ ਦੀ ਕਸਵੱਟੀ ਅਧੀਨ ਮੰਦਕਰਮੀਆ ਦੇ ਮੂੰਹ ਕਾਲੇ ਕਰਕੇ ਨਰਕਾਂ ਵਿੱਚ ਸਜਾ ਭੋਗਣ ਲਈ ਤੋਰ ਦਿੱਤਾ ਜਾਂਦਾ ਹੈ। ਜਿਹੜੇ ਪ੍ਰਭੂ ਦਾ ਨਾਮ ਜਪ ਕੇ ਜੀਵਨ ਬਾਜੀ ਜਿੱਤ ਕੇ ਜਾਂਦੇ ਹਨ, ਉਨ੍ਹਾਂ ਨੂੰ ਇੱਜਤ ਮਾਣ ਦਾ ਸਿਰੋਪਾ ਪਹਿਨਾਇਆ ਜਾਂਦਾ ਹੈ। ਇਹ ਬਿਲਕੁਲ ਸੱਚ ਹੈ। ਪ੍ਰਮਾਤਮਾ ਨੇ ਹਰ ਇੱਕ ਪ੍ਰਾਣੀ ਦੇ ਕਰਮਾਂ ਦਾ ਲੇਖਾ ਜੋਖਾ ਕਰਨ ਲਈ ਧਰਮਰਾਜਾ ਨੂੰ ਥਾਪਿਆ ਹੈ। ਸਾਹਿਬਾਂ ਦਾ ਫੁਰਮਾਨ ਹੈ।

**ਨਾਨਕ ਜੀਅ ਉਪਾਇ ਕੈ ਲਿਖਿ ਨਾਵੈ ਧਰਮੁ ਬਹਾਲਿਆ ॥**
**ਓਥੈ ਸਚੇ ਹੀ ਸਚਿ ਨਿਬੜੈ ਚੁਣਿ ਵਖਿ ਕਢੇ ਜਜਮਾਲਿਆ ।**
**ਥਾਉ ਨ ਪਾਇਨਿ ਕੂੜਿਆਰ ਮੁਹ ਕਾਲ੍ਹੈ ਦੋਜਕਿ ਚਾਲਿਆ ॥**
**ਤੇਰੈ ਨਾਇ ਰਤੇ ਸੇ ਜਿਣਿ ਗਏ ਹਾਰਿ ਗਏ ਸਿ ਠਗਣ ਵਾਲਿਆ ॥**
**ਲਿਖਿ ਨਾਵੈ ਧਰਮੁ ਬਹਾਲਿਆ ॥ ਆਸਾ ਦੀ ਵਾਰ ਪੰਨਾ ੪੬੩**

ਰਾਮਕਲੀ ਦੀ ਵਾਰ ਅੰਦਰ ਵੀ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਫੁਰਮਾਨ ਹੈ। ਹੇ ਭਰਮ ਭੁਲੇਖੇ ਵਿੱਚ ਭਟਕਦੇ ਮਨ! ਤੂੰ ਗੁਰੂ ਦੀ ਸਹੀ ਜਥਾਰਥ ਸਿਖਿਆ ਨੂੰ ਧਿਆਨ ਨਾਲ ਸੁਣ। ਜੋ ਜੋ ਕਰਮ ਵੀ ਤੂੰ ਇਸ ਸੰਸਾਰ ਵਿੱਚ ਕਰਦਾ ਹੈ, ਇਨ੍ਹਾਂ ਸਾਰੇ ਕੀਤੇ ਕਰਮਾਂ ਦਾ ਲੇਖਾ ਪਰਮਾਤਮਾ ਨੇ ਤੇਰੇ ਪਾਸੋਂ ਅਵੱਸ਼ ਲੈਣਾ ਹੈ। ਜਿਹੜੇ ਗੁਰੂ ਉਪਦੇਸ਼ ਨੂੰ ਮੰਨਣ ਤੋਂ ਬਾਗੀ ਹੋ ਜਾਣਗੇ, ਉਨ੍ਹਾਂ ਨੂੰ ਲੇਖਾ ਦੇਣ ਵਾਸਤੇ ਦਰਗਾਹ ਵਿੱਚ ਅਵਾਜਾਂ ਪੈਣਗੀਆਂ ਅਤੇ ਮੌਤ ਦਾ ਫਰਿਸ਼ਤਾ ਉਨ੍ਹਾਂ ਨੂੰ ਸਜਾ ਭੁਗਤਾਉਣ ਵਾਸਤੇ ਆ ਹਾਜਰ ਹੋਵੇਗਾ। ਉਨ੍ਹਾਂ ਨੂੰ ਅਜਿਹੀਆਂ ਤੰਗ ਗਲੀਆਂ ਵਿੱਚ ਫਸਾਇਆ ਜਾਵੇਗਾ ਜਿੱਥੋਂ ਨਿਕਲਣ ਲਈ ਉਨ੍ਹਾਂ ਨੂੰ ਕੋਈ ਤਰਕੀਬ ਨਹੀਂ ਸੁਝੇਗੀ। ਕੂੜ ਕਰਮੀਆਂ ਨੂੰ ਨਿਖੁਟਣਾ ਪਵੇਗਾ ਅਤੇ ਸਚਿਆਰਿਆਂ ਦੀ ਜੈ ਜੈ ਕਾਰ ਹੋਵੇਗੀ ਸਤਿਗੁਰਾਂ ਦਾ ਫੁਰਮਾਨ ਹੈ।

**ਨਾਨਕੁ ਆਖੈ ਰੇ ਮਨਾ ਸੁਣੀਐ ਸਿਖ ਸਹੀ ॥**
**ਲੇਖਾ ਰਬੁ ਮੰਗੇਸੀਆ ਬੈਠਾ ਕਢਿ ਵਹੀ ॥**
**ਤਲਬਾ ਪਉਸਨਿ ਆਕੀਆ ਬਾਕੀ ਜਿਨਾ ਰਹੀ ॥**
**ਅਜਰਾਈਲੁ ਫਰੇਸਤਾ ਹੋਸੀ ਆਇ ਤਈ ॥**
**ਆਵਣੁ ਜਾਣੁ ਨ ਸੁਝਈ ਭੀੜੀ ਗਲੀ ਫਹੀ ॥**
**ਕੂੜ ਨਿਖੁਟੇ ਨਾਨਕਾ ਓੜਕਿ ਸਚਿ ਰਹੀ ॥੨॥ ਮ: ੧, ਪੰਨਾ ੯੫੩**

ਸ੍ਰੀ ਗੁਰੂ ਅਰਜਨ ਦੇਵ ਜੀ ਪਾਪ ਕਰਮੀ ਮਨੁੱਖ ਦੀ ਤਸਵੀਰ ਨਿਰੂਪਣ ਕਰਦੇ ਫੁਰਮਾਉਂਦੇ ਹਨ, ਕਿ ਪਾਪ ਕਰਮ ਕਰਨ ਲਗਿਆਂ ਮਨੁੱਖ ਸੰਸਾਰ ਦੀ ਅੱਖ ਤੋਂ ਬਚਣ ਲਈ, ਬੂਹੇ ਬੰਦ ਕਰ ਕੇ, ਕਈ ਪੜਿਦਿਆਂ ਅੰਦਰ ਪਰਾਈਆਂ ਇਸਤ੍ਰੀਆਂ ਨਾਲ ਮੰਦ ਕਰਮ ਕਰਦਾ ਹੈ, ਪਰ ਜਦੋਂ ਧਰਮਰਾਜਾ ਦੇ ਦਰਬਾਰ ਵਿੱਚ ਲੇਖਾ-ਜੋਖਾ ਹੁੰਦਾ ਹੈ ਤਦ ਸਾਰੇ ਕਰਮ ਪ੍ਰਗਟ ਹੋ ਜਾਂਦੇ ਹਨ। ਉਸ ਵੇਲੇ ਪਾਪ ਕਰਮਾਂ ਦਾ ਕੋਈ ਵੀ ਪੜਦਾ ਨਹੀਂ ਢੱਕ ਸਕਦਾ। ਸਾਹਿਬਾਂ ਦਾ ਫੁਰਮਾਨ ਹੈ—

**ਦੇਇ ਕਿਵਾੜ ਅਨਿਕ ਪੜਦੇ ਮਹਿ ਪਰ ਦਾਰਾ ਸੰਗਿ ਫਾਕੈ ॥**
**ਚਿਤ੍ਰ ਗੁਪਤੁ ਜਬ ਲੇਖਾ ਮਾਗਹਿ ਤਬ ਕਉਣੁ ਪੜਦਾ ਤੇਰਾ ਢਾਕੈ ॥**
**ਮ: ੫, ਪੰਨਾ ੬੧੬**

ਬਾਬਾ ਕਬੀਰ ਜੀ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਫੁਰਮਾਨ ਦੀ ਪ੍ਰੋੜ੍ਹਤਾ ਕਰਦੇ ਸਲੋਕਾਂ ਅੰਦਰ ਫੁਰਮਾਨ ਕਰਦੇ ਹਨ।

**ਕਬੀਰ ਜੇਤੇ ਪਾਪ ਕੀਏ ਰਾਖੇ ਤਲੈ ਦੁਰਾਇ ॥**
**ਪਰਗਟ ਭਏ ਨਿਦਾਨ ਸਭ ਜਬ ਪੂਛੇ ਧਰਮ ਰਾਇ ॥੧੦੫॥**
**ਕਬੀਰ ਜੀ, ਪੰਨਾ ੧੩੭੦**

ਬਾਬਾ ਰਵਿਦਾਸ ਜੀ ਫੁਰਮਾਨ ਕਰਦੇ ਹਨ, ਕਿ ਜਿਸ ਵੇਲੇ ਧਰਮਰਾਜਾ ਦੇ ਹਜੂਰ ਜੀਵ ਆਤਮਾ ਦੇ ਕਰਮਾਂ ਦਾ ਲੇਖਾ ਹੁੰਦਾ ਹੈ। ਜਿਹੜੇ ਜਿਹੜੇ ਕਰਮ ਮਨੁੱਖ ਨੇ ਲੁਕ ਛਿੱਪ



ਕੇ ਵੀ ਕੀਤੇ ਹੋਏ ਹੁੰਦੇ ਹਨ, ਉਹ ਸਾਰੇ ਕਰਮ ਮਨੁੱਖ ਦੇ ਸਾਹਮਣੇ ਪ੍ਰਗਟ ਹੋ ਕੇ ਵਿਖਾਈ ਦਿੰਦੇ ਹਨ। ਜਿਨ੍ਹਾਂ ਨੂੰ ਵੇਖ ਕੇ ਮਨੁੱਖ ਬੜਾ ਸ਼ਰਮਿੰਦਾ ਅਤੇ ਹੈਰਾਨ ਹੁੰਦਾ ਹੈ। ਆਪ ਦਾ ਫੁਰਮਾਨ ਹੈ।

**ਕਹੁ ਰਵਿਦਾਸ ਭਇਓ ਜਬ ਲੇਖੋ ॥**
**ਜੋਈ ਜੋਈ ਕੀਨੋ ਸੋਈ ਸੋਈ ਦੇਖਿਓ ॥ ਰਵਿਦਾਸ ਜੀ, ਪੰਨਾ ੧੨੯੩**

ਜੀਵਾਂ ਦੀ ਤੱਸਲੀ ਕਰਾਉਣ ਉਪਰੰਤ ਚੋਰੀ ਅਤੇ ਯਾਰੀ ਕਰਨ ਵਾਲੇ ਮੰਦ ਕਰਮੀਆਂ ਨੂੰ ਕੋਹਲੂ ਵਿੱਚ ਇੰਝ ਪੀੜਿਆ ਜਾਂਦਾ ਹੈ, ਜਿਵੇਂ ਤੇਲੀ ਤੇਲ ਕੱਢਣ ਵਾਸਤੇ ਤਿਲਾਂ ਨੂੰ ਕੋਹਲੂ ਵਿੱਚ ਪੀੜਦਾ ਹੈ। ਨਿੰਦਕਾਂ ਅਤੇ ਚੁਗਲਖੋਰਾਂ ਦੇ ਹੱਥਾਂ ਪੈਰਾਂ ਵਿੱਚ ਕੜੀਆਂ ਤੇ ਬੇੜੀਆਂ ਪਾ ਕੇ ਸਜਾਵਾਂ ਭੁਗਤਾਈਆਂ ਜਾਂਦੀਆਂ ਹਨ।

**ਇਕਨਾ ਗਲੀਂ ਜੰਜੀਰ ਬੰਦਿ ਰਬਾਣੀਐ ॥ ....**
**ਚੋਰ ਜਾਰ ਜੂਆਰ ਪੀੜੇ ਘਾਣੀਐ ॥**
**ਨਿੰਦਕ ਲਾਇਤਬਾਰ ਮਿਲੈ ਹੜ੍ਵਾਣੀਐ ॥**
**ਵਾਰ ਮਲਾਰ, ਪਉੜੀ, ਪੰਨਾ ੧੨੮੭**

ਵਿੱਸ਼ਈ ਅਤੇ ਬਿਭਚਾਰੀ ਮਨੁੱਖ ਆਪਣੇ ਪਾਪ ਕਰਮ ਨੂੰ ਲੁਕਾਉਣ ਲਈ ਗੁਪਤ ਥਾਵਾਂ ਅੰਦਰ ਲੁਕ ਕੇ ਪਾਪ ਕਰਮ ਕਰਦਾ ਹੈ, ਪਰ ਯਾਦ ਰਖੋ! ਜੋ ਪ੍ਰਮਾਤਮਾ ਸਾਡੇ ਅੰਗ-ਸੰਗ ਹੈ, ਉਹ ਸਾਰਿਆਂ ਦੇ ਕਰਮਾਂ ਨੂੰ ਬੜੇ ਗਹੁ ਨਾਲ ਵੇਖਦਾ ਹੈ। ਅਜਿਹੇ ਵਿੱਸ਼ਈ ਮਨੁੱਖਾਂ ਨੂੰ ਪ੍ਰਲੋਕ ਵਿੱਚ ਲੋਹੇ ਦੇ ਤਪਦੇ ਥੰਮਾਂ ਨਾਲ ਲਾ ਲਾ ਕੇ ਪਾਪ ਕਰਮਾਂ ਦੀਆਂ ਸਜਾਵਾਂ ਭੁਗਤਾਈਆ ਜਾਣਗੀਆਂ।

**ਗੁਪਤੁ ਕਰਤਾ ਸੰਗਿ ਸੋ ਪ੍ਰਭੁ ਡਹਕਾਵਏ ਮਨੁਖਾਇ ॥**
**ਬਿਸਾਰਿ ਹਰਿ ਜੀਉ ਬਿਖੈ ਭੋਗਹਿ ਤਪਤ ਥੰਮ ਗਲਿ ਲਾਇ ॥੧॥**
**ਰੇ ਨਰ ਕਾਇ ਪਰਗ੍ਰਿਹਿ ਜਾਇ ॥**
**ਕੁਚਲ ਕਠੋਰ ਕਾਮਿ ਗਰਧਭ ਤੁਮ ਨਹੀ ਸੁਨਿਓ ਧਰਮ ਰਾਇ ॥੧॥ਰਹਾਉ॥**
**ਮ: ੫, ਪੰਨਾ ੧੦੦੧**

ਅਤੇ —

**ਅੰਦਰਿ ਕਮਾਣਾ ਸਰਪਰ ਉਘੜੈ ਭਾਵੈ ਕੋਈ ਬਹਿ ਧਰਤੀ ਵਿਚਿ ਕਮਾਈ ॥**
**ਮ: ੪, ਪੰਨਾ ੩੧੬**

ਸਾਰੀ ਗੁਰਬਾਣੀ ਅੰਦਰ ਸਤਿਗੁਰਾਂ ਅਤੇ ਭਗਤਾਂ ਨੇ ਪ੍ਰਲੋਕ ਵਿੱਚ ਜੋ ਜੋ ਸੱਚਾਈ ਵਰਤਦੀ ਹੈ ਉਸ ਨੂੰ ਹੀ ਸਾਡੇ ਸਾਹਮਣੇ ਸਾਡੇ ਭਲੇ ਵਾਸਤੇ ਬਿਆਨ ਕੀਤਾ ਹੈ। ਸਤਿਗੁਰੂ ਰਾਮਦਾਸ ਜੀ ਦਾ ਫੁਰਮਾਨ ਹੈ।

**ਹਰਿ ਕੈ ਦਰਿ ਵਰਤਿਆ ਸੁ ਨਾਨਕਿ ਆਖਿ ਸੁਣਾਇਆ ॥**

**ਸੋ ਬੂਝੈ ਜੁ ਦਯਿ ਸਵਾਰਿਆ ॥ਮ : ੪, ਪੰਨਾ ੩੧੯**

ਸਤਿਗੁਰੂ ਨਾਨਕ ਪਾਤਸ਼ਾਹ ਤਾਂ ਦੁਹਾਈ ਪਾ ਕੇ ਸੰਸਾਰ ਦੇ ਜੀਵਾਂ ਨੂੰ ਸੁਚੇਤ ਕਰਦੇ ਫੁਰਮਾਨ ਕਰਦੇ ਹਨ, ਕਿ ਜਿਹੜੇ ਪਾਪ ਕਰਮ ਕਰਨਗੇ ਉਹ ਅਵੱਸ਼ ਲੁੱਟੇ ਜਾਣਗੇ। ਜਮਦੂਤ ਉਨ੍ਹਾਂ ਨੂੰ ਕੁਹ ਕੁਹ ਕੇ ਸਖਤ ਸਜਾਵਾਂ ਦੇਣਗੇ। ਮੰਦੇ ਕਰਮ ਕਰਨ ਵਾਲਿਆਂ ਦਾ ਲੇਖਾ ਜੋਖਾ ਕਰਕੇ ਉਨ੍ਹਾਂ ਨੂੰ ਨਰਕਾਂ ਵਿੱਚ ਸਜਾਵਾਂ ਭੋਗਣ ਲਈ ਭੇਜਿਆ ਜਾਵੇਗਾ। ਪਰਲੋਕ ਵਿੱਚ ਨਾ ਭਰਾ, ਨਾ ਭੈਣ ਅਤੇ ਨਾ ਹੀ ਮਾਤਾ ਪਿਤਾ ਨੇ ਸਾਥ ਨਿਭਣਾ ਹੈ। ਧਨ ਪਦਾਰਥ ਵੀ ਇੱਥੇ ਹੀ ਰਹਿ ਜਾਣਾ ਹੈ। ਯਾਦ ਰੱਖੋ! ਮਨੁੱਖ ਦੇ ਮਾੜੇ ਚੰਗੇ ਕਰਮ ਹੀ ਆਤਮਾ ਦੇ ਨਾਲ ਜਾਣੇ ਹਨ। ਸ੍ਰੇਸ਼ਟ ਕਰਮੀਆਂ ਨੂੰ ਮਾਣ ਸਤਿਕਾਰ ਮਿਲੇਗਾ। ਮੰਦ ਕਰਮੀਆਂ ਨੂੰ ਤਿਲਾਂ ਵਾਂਗ ਕੋਹਲੂ ਵਿੱਚ ਪੀੜਿਆ ਜਾਵੇਗਾ। ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਫੁਰਮਾਨ ਹੈ।

**ਪਾਪ ਕਰੇਦੜ ਸਰਪਰ ਮੁਠੇ ॥ ਅਜਰਾਈਲਿ ਫੜੇ ਫੜਿ ਕੁਠੇ**

**ਦੋਜਕਿ ਪਾਏ ਸਿਰਜਣਹਾਰੈ ਲੇਖਾ ਮੰਗੈ ਬਾਣੀਆ ॥੨ ॥**

**ਸੰਗਿ ਨ ਕੋਈ ਭਈਆ ਬੇਬਾ ॥ ਮਾਲੁ ਜੋਬਨੁ ਧਨੁ ਛੋਡਿ ਵਞੇਸਾ ॥**

**ਕਰਣ ਕਰੀਮ ਨ ਜਾਤੋ ਕਰਤਾ ਤਿਲ ਪੀੜੇ ਜਿਉ ਘਾਣੀਆ ॥**

**ਮ: ੧, ਪੰਨਾ ੧੦੧੯**

ਸਤਿਗੁਰਾਂ ਅਤੇ ਭਗਤ ਜਨਾਂ ਨੇ ਸੰਸਾਰ ਦੀਆਂ ਸਜਾਵਾਂ ਦਾ ਸੰਕੇਤ ਦੇ ਕੇ ਸਾਨੂੰ ਸਮਝਾਉਣ ਦਾ ਜਤਨ ਕੀਤਾ ਹੈ। ਪਰਲੋਕ ਵਿੱਚ ਜੋ-ਜੋ ਕਠਨ ਸਜਾਵਾਂ ਮੰਦ ਕਰਮਾਂ ਦੇ ਇਵਜਾਨੇ ਵਿੱਚ ਭੁਗਤਾਈਆਂ ਜਾਂਦੀਆਂ ਹਨ, ਉਨ੍ਹਾਂ ਦਾ ਜਿਕਰ ਕਰਕੇ ਸਤਿਗੁਰੂ ਜੀ ਨੇ ਸਾਨੂੰ ਮਾੜੇ ਕਰਮਾਂ ਤੋਂ ਬਚਣ ਲਈ ਗੁਰਬਾਣੀ ਅੰਦਰ ਬਾਰ-ਬਾਰ ਪ੍ਰੇਰਨਾ ਦਿੱਤੀ ਹੈ, ਜੇ ਸਤਿਗੁਰੂ ਜੀ ਦੇ ਉਪਦੇਸ਼ ਨੂੰ ਸਤ ਮੰਨ ਕੇ ਮਾੜੇ ਕਰਮਾਂ ਦਾ ਤਿਆਗ ਕਰ ਦੇਵਾਂਗੇ। ਉਸ ਵਿੱਚ ਸਾਡਾ ਆਪਣਾ ਹੀ ਭਲਾ ਹੋਵੇਗਾ। ਸਤਿਗੁਰੂ ਜੀ ਦੀ ਸਿੱਖਿਆ ਨੂੰ ਅਣਸੁਣੀ ਕਰ ਦੇਵਾਗੇ ਫਿਰ ਮਾੜੇ ਕਰਮਾਂ ਦੀਆਂ ਸਜਾਵਾਂ ਸਹਿਨ ਕਰਨੀਆਂ ਹੀ ਪੈਣਗੀਆਂ। **"ਧਰਮ ਰਾਇ ਦਰਿ ਕਾਗਦ ਫਾਰੇ ਜਨ ਨਾਨਕ ਲੇਖਾ ਸਮਝਾ"** ਦੀਆਂ ਦਾਤਾਂ ਪ੍ਰਾਪਤ ਕਰਨ ਵਾਸਤੇ ਸਤਿਗੁਰੂ ਦੀ ਸ਼ਰਨ ਵਿੱਚ ਆ ਕੇ ਪਰ ਪ੍ਰਾਣੀ ਨੂੰ ਨਾਮ ਦੀ ਦਾਤ ਪ੍ਰਾਪਤ ਕਰ ਲੈਣੀ ਚਾਹੀਦੀ ਹੈ। ਇੱਕ ਨਾਮ ਹੀ ਐਸੀ ਅਮੋਲਕ ਵਸਤੂ ਹੈ, ਜੋ ਮਨੁੱਖ ਦੇ ਕਰਮਾਂ ਨੂੰ ਨਾਸ਼ ਕਰਕੇ ਧਰਮਰਾਜਾ ਨਾਲੋਂ ਲੇਖਾ ਜੋਖਾ ਖਤਮ ਕਰਵਾ ਕੇ ਪ੍ਰਭੂ ਨਾਲ **"ਨਾਨਕ ਲੀਨ ਭਇਓ ਗੋਬਿੰਦ ਸਿਉ ਜਿਉ ਪਾਨੀ ਸੰਗਿ ਪਾਨੀ"** ਦੀਆਂ ਦਾਤਾਂ ਪ੍ਰਦਾਨ ਕਰਵਾ ਦਿੰਦਾ ਹੈ।



# ਨਾਮ ਦੀ ਮਹਾਨਤਾ

ਸੰਸਾਰ ਵਿੱਚ ਅਨੇਕਾਂ ਹੀ ਧਰਮ ਹਨ, ਇਨ੍ਹਾਂ ਸਾਰੇ ਧਰਮਾਂ ਨੇ ਅਗਿਆਨ ਭਰਮ ਨੂੰ ਦੂਰ ਕਰਨ ਅਤੇ ਮਨ ਨੂੰ ਜਾਗ੍ਰਿਤ ਅਵਸਥਾ ਵਿੱਚ ਲਿਆ ਕੇ ਸਾਂਤੀ ਪ੍ਰਾਪਤ ਕਰਨ ਅਤੇ ਆਪਣੇ ਮੂਲ ਨਾਲ ਜੁੜਨ ਲਈ ਅਨੇਕਾਂ ਹੀ ਰਸਤੇ ਅਤੇ ਸਾਧਨ ਪ੍ਰਚਲਤ ਕੀਤੇ ਹਨ। ਕਿਸੇ ਧਰਮ ਵਿੱਚ, ਗਿਆਨ ਕਰਮਾਂ ਦੀ ਪ੍ਰਧਾਨਤਾ ਹੈ, ਕਿਸੇ ਵਿੱਚ ਹਠ ਯੋਗ ਦੀ ਮਹਾਨਤਾ ਹੈ। ਕੋਈ ਕਰਮ ਕਾਂਡ ਉਪਾਸਨਾ ਦਾ ਮਾਰਗ ਦਰਸਾਉਂਦਾ ਹੈ। ਕਿਸੇ ਨੇ ਜੀਵ-ਦਇਆ ਨੂੰ ਹੀ ਅਸਲੀ ਧਰਮ ਪ੍ਰਵਾਨਿਆ ਹੈ। ਕਿਸੇ ਧਰਮ ਵਿੱਚ ਸੇਵਾ ਹੀ ਸਾਰੇ ਕਰਮਾਂ ਧਰਮਾਂ ਦਾ ਮੂਲ ਗਿਣੀ ਜਾਂਦੀ ਹੈ। ਪਰ ਗੁਰਮਤਿ ਵਿੱਚ, ਕੇਵਲ ਨਾਮ ਨੂੰ ਹੀ ਮਹਾਨਤਾ, ਨਾਮ ਨੂੰ ਹੀ ਪ੍ਰਧਾਨਤਾ ਦਿੱਤੀ ਹੈ—

**ਨਾਨਕ ਕੈ ਘਰਿ ਕੇਵਲ ਨਾਮੁ ॥੪ ॥੪ ॥**

**ਭੈਰਉ ਮ: ੫ (ਪੰਨਾ : ੧੧੩੬)**

ਸਤਿਗੁਰੂ ਗੁਰੂ ਅਰਜਨ ਦੇਵ ਜੀ ਨੂੰ ਵੀ ਸ੍ਰੇਸ਼ਟ ਧਰਮ ਪ੍ਰਤੀ ਪੁੱਛਿਆ ਗਿਆ ਕਿ ਸਤਿਗੁਰੂ ਜੀ ਕਿਰਪਾ ਕਰਕੇ ਦੱਸੋ, ਸਾਰਿਆਂ ਧਰਮਾਂ ਵਿੱਚੋਂ ਸ੍ਰੇਸ਼ਟ ਧਰਮ ਕਿਹੜਾ ਹੈ ? ਸਾਰੇ ਕਰਮਾਂ ਵਿੱਚੋਂ ਨਿਰਮਲ ਕਰਮ ਕਿਹੜਾ ਹੈ ? ਸਤਿਗੁਰੂ ਜੀ ਨੇ ਗੁਰਸਿੱਖਾਂ ਦੇ ਪ੍ਰਸ਼ਨ ਦਾ ਉੱਤਰ ਦਿੰਦਿਆਂ ਗੁਰਬਾਣੀ ਵਿੱਚ ਫੁਰਮਾਨ ਕੀਤਾ—

**ਸਰਬ ਧਰਮ ਮਹਿ ਸ੍ਰੇਸਟ ਧਰਮੁ ॥**

**ਹਰਿ ਕੋ ਨਾਮੁ ਜਪਿ ਨਿਰਮਲ ਕਰਮੁ ॥**

**ਮ: ੫ (ਪੰਨਾ : ੨੬੬)**

ਹੇ ਗੁਰਸਿੱਖੋ! ਸਾਰਿਆਂ ਧਰਮਾਂ ਵਿੱਚੋਂ ਸ੍ਰੇਸ਼ਟ ਧਰਮ ਅਤੇ ਸਾਰਿਆਂ ਕਰਮਾਂ ਵਿੱਚੋਂ ਸਭ ਤੋਂ ਪਵਿੱਤਰ ਕਰਮ ਪ੍ਰਮੇਸ਼ਰ ਦਾ ਨਾਮ ਜਪਣਾ ਹੀ ਹੈ। ਸੁਖਮਨੀ ਸਾਹਿਬ ਵਿੱਚ ਸਤਿਗੁਰੂ ਜੀ ਨੇ ਹੋਰ ਸਪਸ਼ਟ ਕਰਕੇ ਇਕੱਲੇ-ਇਕੱਲੇ ਸਾਧਨ ਦਾ, ਕਰਮਕਾਂਡ ਦਾ ਜ਼ਿਕਰ ਕਰਕੇ ਅਖੀਰ ਨਾਮ ਨੂੰ ਮਹਾਨਤਾ ਅਤੇ ਪ੍ਰਧਾਨਤਾ ਦਿੱਤੀ ਹੈ ਆਪ ਫਰਮਾਉਂਦੇ ਹਨ ਕਿ ਕੋਈ ਮਨੁੱਖ ਮੰਤ੍ਰਾਂ ਦਾ ਜਾਪ ਕਰੇ। ਕੋਈ ਤਪ ਸਾਧਨਾ ਕਰ ਲਵੇ। ਗਿਆਨ ਪ੍ਰਾਪਤ ਕਰਕੇ ਧਿਆਨ ਲਾਉਣਾ ਵੀ ਸਿੱਖ ਲਵੇ। ਛੇ ਸ਼ਾਸਤਰਾਂ, ਸਤਾਈ ਸਿਮ੍ਰਤੀਆਂ ਦਾ ਗਿਆਤਾ ਬਣ ਕੇ ਉਹਨਾਂ ਦਾ ਉਪਦੇਸ਼ ਲੋਕਾਂ ਨੂੰ ਦ੍ਰਿੜ੍ਹ ਕਰਾਉਣ ਲੱਗ ਜਾਵੇ। ਕੋਈ ਮਨੁੱਖ ਯੋਗ ਅਭਿਆਸ ਵਿੱਚ ਨਿਪੁੰਨਤਾ ਪ੍ਰਾਪਤ ਕਰ ਲਵੇ, ਤਿਆਗੀ ਇੰਨਾ ਬਣ ਜਾਵੇ ਕਿ ਸਾਰਾ ਕੁਝ, ਘਰ ਬਾਰ, ਪਰਿਵਾਰ, ਧਨ-ਦੌਲਤ ਦਾ ਤਿਆਗ ਕਰਕੇ ਜੰਗਲੀ ਜਾ ਕੇ ਇਕਾਂਤ ਵਾਸੀ ਹੋ ਜਾਵੇ। ਇਹੋ ਜਿਹੇ ਹੋਰ ਅਨੇਕਾਂ ਤਿਆਗ ਦੇ ਕਰਮ ਕਰ ਲਵੇ। ਕੋਈ ਮਨੁੱਖ ਹੋਮ ਯੱਗ ਵੀ ਕਰ ਲਵੇ। ਪੁੰਨ ਅਤੇ ਦਾਨ ਵੀ ਕਰੇ। ਕਾਂਸ਼ੀ ਵਿੱਚ ਜਾ ਕੇ ਆਰੇ ਨਾਲ ਸਰੀਰ ਦੇ ਟੁਕੜੇ-ਟੁਕੜੇ ਵੀ ਕਰਵਾ ਲਵੇ, ਅਨੇਕ ਤਰ੍ਹਾਂ ਦੇ ਵਰਤ ਵੀ ਰੱਖੇ, ਨੇਮ ਵੀ ਨਿਭਾਵੇ। ਪਰ

ਇਹ ਸਾਰੇ ਕਰਮ ਨਾਮ ਦੀ ਬਰਾਬਰੀ ਨਹੀਂ ਕਰ ਸਕਦੇ—

**ਜਾਪ ਤਾਪ ਗਿਆਨ ਸਭਿ ਧਿਆਨ ॥ ਖਟ ਸਾਸਤ੍ਰ ਸਿਮ੍ਰਿਤਿ ਵਖਿਆਨ ॥**
**ਜੋਗ ਅਭਿਆਸ ਕਰਮ ਧ੍ਰਮ ਕਿਰਿਆ ॥ ਸਗਲ ਤਿਆਗਿ ਬਨ ਮਧੇ ਫਿਰਿਆ ॥**
**ਅਨਿਕ ਪ੍ਰਕਾਰ ਕੀਏ ਬਹੁ ਜਤਨਾ ॥ ਪੁੰਨ ਦਾਨ ਹੋਮੇ ਬਹੁ ਰਤਨਾ ॥**
**ਸਰੀਰੁ ਕਟਾਇ ਹੋਮੈ ਕਰਿ ਰਾਤੀ ॥ ਵਰਤ ਨੇਮ ਕਰੈ ਬਹੁ ਭਾਤੀ ॥**
**ਨਹੀ ਤੁਲਿ ਰਾਮ ਨਾਮ ਬੀਚਾਰ ॥ ਨਾਨਕ ਗੁਰਮੁਖਿ ਨਾਮੁ ਜਪੀਐ ਇਕ ਬਾਰ ॥੧ ॥**

**ਗਉੜੀ ਸੁਖਮਨੀ ਮ: ੫ (ਪੰਨਾ ੨੬੫)**

ਇੱਥੇ ਹੀ ਨਾਮ ਦੀ ਮਹਾਨਤਾ ਸੀਮਤ ਨਹੀਂ ਕੀਤੀ ਜਾ ਸਕਦੀ। ਕੋਈ ਮਨੁੱਖ ਸੁੱਖ ਸ਼ਾਂਤੀ ਦੀ ਪ੍ਰਾਪਤੀ ਅਤੇ ਪ੍ਰਭੂ ਮਿਲਾਪ ਲਈ ਘਰ ਬਾਰ ਦਾ ਤਿਆਗ ਕਰਕੇ ਧਰਤੀ ਦਾ ਭਰਮਣ ਕਰੇ। ਇੱਕ ਧਰਤੀ ਨਹੀਂ ਸਾਰੀ ਨੌਂ-ਖੰਡ ਪ੍ਰਿਥਵੀ ਦਾ ਭਰਮਣ ਕਰ ਲਵੇ, ਯੋਗ-ਅਭਿਆਸ ਦੁਆਰਾ ਕੋਈ ਉਮਰ ਵਡੇਰੀ ਬਣਾ ਲਵੇ। ਸੰਸਾਰ ਵੱਲੋਂ ਉਦਾਸੀ ਧਾਰਨ ਕਰਕੇ ਜੰਗਲਾਂ ਵਿੱਚ ਬੈਠ ਤਪ ਸਾਧਨਾ ਵੀ ਕਰੀ ਜਾਵੇ। ਕੋਈ ਸਮਰੱਥਾ ਵਾਲਾ ਮਨੁੱਖ ਸੋਨੇ ਦਾ, ਹਾਥੀ ਘੋੜਿਆਂ ਦਾ, ਧਰਤੀ ਦਾ ਵੀ ਦਾਨ ਕਰ ਦੇਵੇ। ਨਿਉਲੀ-ਧੋਤੀ ਕਰਮਾਂ ਵਿੱਚ ਅਤੇ ਚਉਰਾਸੀ ਆਸਣਾਂ ਵਿੱਚ ਵੀ ਨਿਪੁੰਨਤਾ ਪ੍ਰਾਪਤ ਕਰ ਲਵੇ। ਜੈਨ ਮੱਤ ਦੇ ਔਖੇ ਸਾਧਨ ਵੀ ਕਰੇ, ਭਾਵੇਂ ਕੋਈ ਹਠ ਨਾਲ ਆਪਣੇ ਸਰੀਰ ਨੂੰ ਭੋਰਾ-ਭੋਰਾ ਕਰਕੇ ਕਟਵਾ ਲਵੇ। ਇਹੋ ਜਿਹੇ ਸਾਧਨਾ ਦੇ ਕਰਨ ਨਾਲ ਹੰਕਾਰ ਦੂਰ ਨਹੀਂ ਹੁੰਦਾ, ਸਗੋਂ ਹਉਮੈਂ ਹੋਰ ਵੱਧਦੀ ਹੈ।

ਪ੍ਰਮੇਸ਼ਰ ਦਾ ਨਾਮ ਬਹੁਤ ਮਹਾਨ ਹੈ। ਉਪਰ ਲਿਖੇ ਸਾਰੇ ਕਰਮ ਧਰਮ ਨਾਮ ਦੀ ਬਰਾਬਰੀ ਨਹੀਂ ਕਰ ਸਕਦੇ। ਨਾਮ ਜਪ ਦੁਆਰਾ ਹੀ ਜੀਵ ਦੀ ਸਦ-ਗਤੀ ਹੁੰਦੀ ਹੈ। ਪੜ੍ਹੀਏ ਸਾਹਿਬਾਂ ਦਾ ਫੁਰਮਾਨ—

**ਨਉ ਖੰਡ ਪ੍ਰਿਥਮੀ ਫਿਰੈ ਚਿਰੁ ਜੀਵੈ ॥ ਮਹਾ ਉਦਾਸੁ ਤਪੀਸਰੁ ਥੀਵੈ ॥**
**ਅਗਨਿ ਮਾਹਿ ਹੋਮਤ ਪਰਾਨ ॥ ਕਨਿਕ ਅਸ੍ਵ ਹੈਵਰ ਭੂਮਿ ਦਾਨ ॥**
**ਨਿਉਲੀ ਕਰਮ ਕਰੈ ਬਹੁ ਆਸਨ ॥ ਜੈਨ ਮਾਰਗ ਸੰਜਮ ਅਤਿ ਸਾਧਨ ॥**
**ਨਿਮਖ ਨਿਮਖ ਕਰਿ ਸਰੀਰੁ ਕਟਾਵੈ ॥ ਤਉ ਭੀ ਹਉਮੈ ਮੈਲੁ ਨ ਜਾਵੈ ॥**
**ਹਰਿ ਕੇ ਨਾਮ ਸਮਸਰਿ ਕਛੁ ਨਾਹਿ ॥ ਨਾਨਕ ਗੁਰਮੁਖਿ ਨਾਮੁ ਜਪਤ ਗਤਿ ਪਾਹਿ ॥੨ ॥**

**ਗਉੜੀ ਸੁਖਮਨੀ ਮ: ੫ (ਪੰਨਾ : ੨੬੫)**

ਸਤਿਗੁਰਾਂ ਦੇ ਫੁਰਮਾਨ ਅਨੁਸਾਰ, ਅੱਜ ਤੱਕ ਨਾ ਕੋਈ ਨਾਮ ਦੀ ਕੀਮਤ ਪਾ ਸਕਿਆ ਹੈ ਅਤੇ ਨਾ ਹੀ ਨਾਮ ਦੀ ਕੀਮਤ ਦਾ ਅੰਦਾਜਾ ਹੀ ਲਗਾ ਸਕਿਆ ਹੈ।

**ਨਾਵੈ ਕੀ ਕੀਮਤਿ ਮਿਤਿ ਕਹੀ ਨ ਜਾਇ ॥**
**ਸੇ ਜਨ ਧੰਨੁ ਜਿਨ ਇਕ ਨਾਮਿ ਲਿਵ ਲਾਇ ॥**

**ਧਨਾਸਰੀ ਮ: ੩ (ਪੰਨਾ : ੬੬੬)**



ਤਥਾ— **ਨਾਮੈ ਕੀ ਵਡਿਆਈ ॥**
**ਤਿਸੁ ਕੀਮਤਿ ਕਹਣੁ ਨ ਜਾਈ ॥** **ਸੋਰਠਿ ਮ: ੫, ਪੰਨਾ ੬੨੭**

ਜਿੰਨਾ ਚਿਰ ਕਿਸੇ ਚੀਜ਼ ਦੇ ਗੁਣਾਂ ਦਾ, ਉਸਦੀ ਮਹਾਨਤਾ ਦਾ ਪਤਾ ਨਾ ਹੋਵੇ, ਉਨਾਂ ਚਿਰ ਮਨੁੱਖ ਉਸ ਤੋਂ ਲਾਭ ਪ੍ਰਾਪਤ ਨਹੀਂ ਕਰ ਸਕਦਾ। ਕਿਸੇ ਚੀਜ਼ ਦੀ ਕਦਰ ਉਸਦੇ ਗੁਣਾਂ ਕਰਕੇ ਪੈਂਦੀ ਹੈ। ਨਾਮ ਵਿੱਚ ਕਿੰਨੇ ਕੁ ਅਮੋਲਕ ਗੁਣ ਅਤੇ ਬਰਕਤਾਂ ਛਿਪੀਆਂ ਪਈਆਂ ਹਨ। ਭਗਤ ਨਾਮ ਦੇਵ ਜੀ ਨੂੰ ਪੁਛੀਏ ? ਆਪ ਜੀ ਫੁਰਮਾਨ ਕਰਦੇ ਹਨ ਕਿ ਨਾਮ ਦੀ ਮਹਾਨਤਾ ਦੱਸੀ ਨਹੀਂ ਜਾ ਸਕਦੀ ਪਰ ਫਿਰ ਵੀ ਸੁਣੋ ਨਾਮ ਕਿੰਨਾ ਮਹਾਨ ਹੈ।

ਕੋਈ ਮਨੁੱਖ ਕਾਸ਼ੀ ਤੀਰਥ ਤੇ ਜਾ ਕੇ ਪੁੱਠਾ ਲਟਕ ਕੇ ਕਠਨ ਤਪ ਕਰੇ। ਸਰੀਰ ਨੂੰ ਧੂਣੀਆਂ ਤਪਾ-ਤਪਾ ਕੇ ਸਾੜੀ ਜਾਵੇ, ਆਪਣੀ ਕਾਇਆ ਕਲਪ ਵੀ ਕਰ ਲਵੇ, ਭਾਵ ਲੰਮੀ ਉਮਰ ਬਣਾ ਲਵੇ, ਪਵਿੱਤਰ ਤੀਰਥਾਂ ਦੇ ਉੱਪਰ ਜਾ ਕੇ ਆਪਣਾ ਸਰੀਰ ਤਿਆਗ ਦੇਵੇ। ਅਸਮੇਧ ਯੱਗ ਵੀ ਕਰ ਲਵੇ, ਸੋਨਾ ਦਾਨ ਕਰੇ। ਪਰ ਇਹੋ ਜਿਹੇ ਅਨੇਕਾਂ ਕਰਮ ਵੀ ਪਰਮੇਸ਼ਰ ਦੇ ਨਾਮ ਦੀ ਬਰਾਬਰੀ ਨਹੀਂ ਕਰ ਸਕਦੇ। ਇਸ ਲਈ ਹੇ ਟਾਲਮਟੋਲ ਕਰਨ ਵਾਲੇ ਮਨ! ਆਪਣਾ ਸੁਭਾਅ ਛੱਡ ਦਿਹ, ਪ੍ਰਮੇਸ਼ਰ ਦਾ ਅਮੋਲਕ ਨਾਮ ਹਰ ਰੋਜ਼ ਹਰ ਸਮੇਂ ਹੀ ਸਿਮਰਿਆ ਕਰ। ਹੇ ਮੇਰੇ ਮਨ! ਨਾਮ ਦੀ ਹੋਰ ਮਹਾਨਤਾ ਸੁਣ, ਪਹਿਲੀ ਗੱਲ ਤਾਂ ਇਹ ਹੈ ਕਿ ਇਹੋ ਜਿਹੇ ਕਰਮ ਹਰ ਹਾਰੀ-ਸਾਰੀ ਨਹੀਂ ਕਰ ਸਕਦਾ ਪਰ ਜੇ ਕੋਈ ਕਰ ਵੀ ਲਵੇ, ਉਹ ਕਰਮ ਨਾਮ ਦੀ ਬਰਾਬਰੀ ਨਹੀਂ ਕਰ ਸਕਦੇ। ਕੋਈ ਮਨੁੱਖ ਕੁੰਭ ਦੇ ਮੇਲੇ ਤੇ ਜਾ ਕੇ, ਗੰਗਾ, ਯਮੁਨਾ, ਗੁਦਾਵਰੀ, ਕੇਦਾਰਨਾਥ ਦੇ ਤੀਰਥਾਂ ਤੇ ਪਵਿੱਤਰ ਨਦੀਆਂ ਵਿੱਚ ਇਸ਼ਨਾਨ ਵੀ ਕਰ ਲਵੇ। ਹਜ਼ਾਰਾਂ ਗਊਆਂ ਦਾ ਦਾਨ ਵੀ ਕਰੇ। ਦਸ-ਵੀਹ ਵਾਰੀ ਨਹੀਂ, ਕ੍ਰੋੜਾਂ ਵਾਰੀ ਤੀਰਥਾਂ ਦਾ ਇਸ਼ਨਾਨ ਕਰੇ। ਬਰਫ ਵਾਲੇ ਪਹਾੜਾਂ ਉੱਪਰ ਜਾ ਕੇ ਆਪਣੇ ਸਰੀਰ ਨੂੰ ਬਰਫ ਵਿੱਚ ਹੀ ਗਾਲ ਦੇਵੇ, ਇਹੋ ਜਿਹੇ ਔਖੇ ਕਰਮ ਵੀ ਨਾਮ ਦੀ ਬਰਾਬਰੀ ਨਹੀਂ ਕਰ ਸਕਦੇ। ਕੋਈ ਸਮਰੱਥ ਪੁਰਸ਼, ਘੋੜਿਆਂ ਦਾ ਦਾਨ, ਹਾਥੀਆਂ ਦਾ ਦਾਨ, ਜ਼ਮੀਨ ਦਾ ਦਾਨ, ਪਲੰਘਾਂ ਦਾ ਦਾਨ, ਧਰਤੀ ਦਾ ਦਾਨ, ਇਸਤ੍ਰੀ ਦਾ ਦਾਨ ਨਿੱਤ ਹੀ ਕਰੇ। ਆਪਣੇ ਭਾਰ ਦੇ ਬਰਾਬਰ ਸੋਨਾ ਤੋਲ ਕੇ ਉਸ ਦਾ ਦਾਨ ਕਰ ਦੇਵੇ। ਐਸੇ ਕਰਮ ਵੀ ਪ੍ਰਮੇਸ਼ਰ ਜੀ ਦੇ ਨਾਮ ਦੀ ਬਰਾਬਰਤਾ ਨਹੀਂ ਕਰ ਸਕਦੇ। ਪ੍ਰਮੇਸ਼ਰ ਦਾ ਨਾਮ ਬਹੁਤ ਮਹਾਨ ਹੈ। ਅਖੀਰ ਦੀ ਪੰਗਤੀ ਵਿੱਚ ਭਗਤ ਜੀ ਨਾਮ ਪ੍ਰਤੀ ਆਪਣੀ ਦ੍ਰਿੜ੍ਹਤਾ ਪ੍ਰਗਟਾਉਂਦੇ ਹਨ ਕਿ ਸਾਡੇ ਲਈ ਤਾਂ ਅਵਤਾਰਾ ਦੀ ਪੂਜਾ ਦੇ ਥਾਂ ਸਭ ਕੁਝ ਨਾਮ ਹੀ ਹੈ। ਨਿਰਬਾਣ ਪਦ ਦੀ ਪ੍ਰਾਪਤੀ ਵੀ ਨਾਮ ਹੀ ਬਖਸ਼ਦਾ ਹੈ, ਮੋਖ ਪਦ ਦਾ ਦਾਤਾ ਵੀ ਨਾਮ ਹੀ ਹੈ। ਇਸ ਲਈ ਹਰ ਪ੍ਰਾਣੀ ਨੂੰ ਪ੍ਰਭੂ ਨਾਮ ਨਾਲ ਜੁੜਨਾ ਚਾਹੀਦਾ ਹੈ ਜੇ ਨਾਮ ਨਾਲ ਨਾ ਜੁੜੋਗੇ ਫਿਰ, ਜਮਾਂ ਦੀ ਮਾਰ ਸਹਿਣੀ ਹੀ ਪਵੇਗੀ। ਬਾਬਾ ਨਾਮ ਦੇਵ ਜੀ ਦਾ ਫੁਰਮਾਨ ਹੈ—

**ਬਾਨਾਰਸੀ ਤਪੁ ਕਰੈ ਉਲਟਿ ਤੀਰਥ ਮਰੈ**
**ਅਗਨਿ ਦਹੈ ਕਾਇਆ ਕਲਪੁ ਕੀਜੈ ॥**

**ਅਸੁਮੇਧ ਜਗੁ ਕੀਜੈ ਸੋਨਾ ਗਰਭ ਦਾਨੁ ਦੀਜੈ**
**ਰਾਮ ਨਾਮ ਸਰਿ ਤਊ ਨ ਪੂਜੈ ॥੧॥**
**ਛੋਡਿ ਛੋਡਿ ਰੇ ਪਾਖੰਡੀ ਮਨ ਕਪਟੁ ਨ ਕੀਜੈ ॥**
**ਹਰਿ ਕਾ ਨਾਮੁ ਨਿਤ ਨਿਤਹਿ ਲੀਜੈ ॥੧॥ ਰਹਾਉ ॥**
**ਗੰਗਾ ਜਉ ਗੋਦਾਵਰਿ ਜਾਈਐ ਕੁੰਭਿ ਜਉ ਕੇਦਾਰ ਨਾਈਐ**
**ਗੋਮਤੀ ਸਹਸ ਗਊ ਦਾਨੁ ਕੀਜੈ ॥**
**ਕੋਟਿ ਜਉ ਤੀਰਥ ਕਰੈ ਤਨੁ ਜਉ ਹਿਵਾਲੇ ਗਾਰੈ**
**ਰਾਮ ਨਾਮ ਸਰਿ ਤਊ ਨ ਪੂਜੈ ॥੨॥**
**ਅਸੁ ਦਾਨ ਗਜ ਦਾਨ ਸਿਹਜਾ ਨਾਰੀ ਭੂਮਿ ਦਾਨ**
**ਐਸੋ ਦਾਨੁ ਨਿਤ ਨਿਤਹਿ ਕੀਜੈ ॥**
**ਆਤਮ ਜਉ ਨਿਰਮਾਇਲੁ ਕੀਜੈ**
**ਆਪ ਬਰਾਬਰਿ ਕੰਚਨੁ ਦੀਜੈ**
**ਰਾਮ ਨਾਮ ਸਰਿ ਤਊ ਨ ਪੂਜੈ ॥੩॥**
**ਮਨਹਿ ਨ ਕੀਜੈ ਰੋਸੁ ਜਮਹਿ ਨ ਦੀਜੈ ਦੋਸੁ**
**ਨਿਰਮਲ ਨਿਰਬਾਣ ਪਦੁ ਚੀਨਿ੍ ਲੀਜੈ ॥**
**ਜਸਰਥ ਰਾਇ ਨੰਦੁ ਰਾਜਾ ਮੇਰਾ ਰਾਮ ਚੰਦੁ**
**ਪ੍ਰਣਵੈ ਨਾਮਾ ਤਤੁ ਰਸੁ ਅੰਮ੍ਰਿਤੁ ਪੀਜੈ ॥੪॥੪॥**

**ਭਗਤ ਨਾਮ ਦੇਵ ਜੀ (ਪੰਨਾ : ੯੭੩)**

ਗੁਰਮਤਿ ਦਾ ਨਾਮ ਕੋਈ ਸ਼ੂਨਯ ਜਾਂ ਸੰਗਯ ਨਹੀਂ। ਗੁਰਮਤਿ ਦਾ ਨਾਮ ਤਾਂ ਖੁਦ ਆਪ ਪ੍ਰਮੇਸ਼ਰ ਹੈ। ਜਿਸ ਦੇ ਵਿੱਚ ਸਾਰੇ ਜਪ, ਸਾਰੇ ਤਪ, ਸਾਰੇ ਸੁੱਚ-ਸੌਚ ਦੇ ਸਾਧਨ, ਸਾਰੇ ਗਿਆਨ ਧਿਆਨ, ਸਾਰੇ ਦਾਨ, ਸਾਰੇ ਪੂਜਾ ਚਾਰ[1] ਦੇ ਕਰਮ, ਸਾਰੇ ਤਿਆਗ ਦੇ ਸਾਧਨ, ਨਾਮ ਦੀ ਬੁੱਕਲ ਵਿੱਚ ਸਮੋ ਜਾਂਦੇ ਹਨ। ਜੋ ਨਾਮ ਦਾ ਧਾਰਨੀ ਬਣ ਜਾਂਦਾ ਹੈ, ਉਸਨੂੰ ਕੋਈ ਹੋਰ ਕਰਮ ਕਰਨ ਦੀ ਲੋੜ ਨਹੀਂ ਰਹਿ ਜਾਂਦੀ। ਤੱਦ ਹੀ ਸਤਿਗੁਰੂ ਅਰਜਨ ਦੇਵ ਜੀ ਨੇ ਫੁਰਮਾਨ ਕੀਤਾ ਹੈ ਕਿ ਸਾਰੇ ਬੇਦ-ਸਾਸਤ੍ਰ, ਸਿਮ੍ਰਤੀਆਂ ਅਤੇ ਹੋਰ ਧਰਮ ਗ੍ਰੰਥਾਂ ਨੂੰ ਚੰਗੀ ਤਰ੍ਹਾਂ ਖੋਜ ਕੇ ਉਹਨਾਂ ਦਾ ਮੁਤਾਲਿਆ ਕੀਤਾ ਹੈ। ਨਿਚੋੜ ਤੱਤ ਇਹ ਹੀ ਹੈ ਕਿ ਕੋਈ ਵੀ ਕਰਮ "ਨਾਮ" ਦੀ ਬਰਾਬਰਤਾ ਨਹੀਂ ਕਰ ਸਕਦਾ—

**ਬਹੁ ਸਾਸਤ੍ਰ ਬਹੁ ਸਿਮ੍ਰਿਤੀ ਪੇਖੇ ਸਰਬ ਢਢੋਲਿ ॥**
**ਪੂਜਸਿ ਨਾਹੀ ਹਰਿ ਹਰੇ ਨਾਨਕ ਨਾਮ ਅਮੋਲ ॥੧॥**

**ਸੁਖਮਨੀ ਮ: ੫ ਸਲੋਕ (ਪੰਨਾ : ੨੬੫)**

੧. ਪੂਜਨ ਕਿਰਿਆ



ਭਗਤ ਰਵਿਦਾਸ ਜੀ ਪੁਰਾਤਨ ਯੁਗਾਂ ਦਾ ਧਰਮ ਦੱਸ ਕੇ ਕਲਜੁਗ ਦੇ ਸਮੇਂ ਵਿੱਚ ਨਾਮ ਦੀ ਮਹਾਨਤਾ ਦਰਸਾਉਂਦੇ ਗੁਰਬਾਣੀ ਵਿੱਚ ਲਿਖਦੇ ਹਨ ਕਿ ਸਤਜੁਗ ਦੇ ਸਮੇਂ ਵਿੱਚ ਸੱਚ ਪ੍ਰਧਾਨ ਸੀ, ਤ੍ਰੇਤੇ ਯੁਗ ਵਿੱਚ ਅਨੇਕਾਂ ਤਰ੍ਹਾਂ ਦੇ ਯੱਗ ਕਰਨ ਦੀ ਰੀਤੀ ਪ੍ਰਚਲਤ ਸੀ। ਦੁਆਪਰ ਵਿੱਚ ਪੂਜਾ-ਅਰਚਾ ਦੇ ਕਰਮ ਪ੍ਰਧਾਨ ਸਨ। ਹੁਣ ਜਿਸ ਸਮੇਂ ਵਿੱਚ ਅਸੀਂ ਵਿਚਰ ਰਹੇ ਹਾਂ, ਇਸ ਕਲਜੁਗ ਦੇ ਸਮੇਂ ਵਿੱਚ ਕੇਵਲ ਨਾਮ ਹੀ ਮਹਾਨ ਹੈ। ਨਾਮ ਦੇ ਸਿਮਰਨ ਨਾਲ ਹੀ ਜੀਵ ਆਤਮਾ ਦੀ ਕਲਿਆਣ ਹੋਣੀ ਹੈ। ਭਗਤ ਰਵਿਦਾਸ ਜੀ ਨੇ ਨਿਚੋੜ ਕੱਢਿਆ ਹੈ—

**ਸਤਜੁਗਿ ਸਤੁ ਤੇਤਾ ਜਗੀ ਦੁਆਪਰਿ ਪੂਜਾਚਾਰ ॥**
**ਤੀਨੌ ਜੁਗ ਤੀਨੌ ਦਿੜੇ ਕਲਿ ਕੇਵਲ ਨਾਮ ਅਧਾਰ ॥੧॥**

**ਗਉੜੀ ਬੈਰਾਗਣ, ਰਵਿਦਾਸ ਜੀ (ਪੰਨਾ : ੩੪੬)**

ਅਤੇ— **ਜਤੁ ਸੰਜਮ ਤੀਰਥ ਓਨਾ ਜੁਗਾ ਕਾ ਧਰਮੁ ਹੈ**
**ਕਲਿ ਮਹਿ ਕੀਰਤਿ ਹਰਿ ਨਾਮਾ ॥੨॥**

**ਬਿਲਾਵਲੁ ਮ: ੩ (ਪੰਨਾ : ੭੯੭)**

ਸਤਿਗੁਰੂ ਅਰਜਨ ਦੇਵ ਜੀ ਨੇ ਤਾਂ ਪੁਕਾਰ-ਪੁਕਾਰ ਕੇ ਨਾਮ ਦਾ ਢੰਡੋਰਾ ਦਿੱਤਾ ਹੈ। ਹੇ ਸੰਸਾਰ ਦੇ ਲੋਕੋ! ਹੁਣ ਕਲਜੁਗ ਦਾ ਸਮਾਂ ਚਲ ਰਿਹਾ ਹੈ। ਇਸ ਕਲਜੁਗ ਦੇ ਸਮੇਂ ਵਿੱਚ ਕੇਵਲ ਨਾਮ ਹੀ ਜਪੋ, ਹੋਰ ਕਰਮਾਂ ਧਰਮਾਂ ਵਿੱਚ ਪੈ ਕੇ ਆਪਣੇ ਅਮੋਲਕ ਸਮੇਂ ਨੂੰ ਅਜਾਂਈ ਨ ਗੁਆਵੋ—

**ਅਬ ਕਲੂ ਆਇਓ ਰੇ ॥ ਇਕੁ ਨਾਮੁ ਬੋਵਹੁ ਬੋਵਹੁ ॥**
**ਅਨ ਰੂਤਿ ਨਾਹੀ ਨਾਹੀ ॥ ਮਤੁ ਭਰਮਿ ਭੂਲਹੁ ਭੂਲਹੁ ॥**

**ਬਸੰਤ ਮ: ੫ (ਪੰਨਾ : ੧੧੯੫)**

ਕਲਜੁਗ ਦੇ ਸਮੇਂ ਵਿੱਚ ਪੁੰਨ ਦਾਨ, ਜਪ ਤਪ, ਜਿੰਨੇ ਵੀ ਧਰਮ ਦੇ ਕਰਮ ਹਨ, ਉਹਨਾਂ ਸਾਰਿਆਂ ਵਿੱਚੋਂ ਨਾਮ ਜਪਣਾ ਹੀ ਸ਼੍ਰੋਮਣੀ ਕਰਮ ਹੈ—

**ਪੁੰਨ ਦਾਨ ਜਪ ਤਪ ਜੇਤੇ ਸਭ ਊਪਰਿ ਨਾਮੁ ।**
**ਹਰਿ ਹਰਿ ਰਸਨਾ ਜੋ ਜਪੈ ਤਿਸੁ ਪੂਰਨ ਕਾਮੁ ॥**

**ਆਸਾ ਮ: ੫ (ਪੰਨਾ ੪੦੧)**

ਗੁਰਮਤਿ ਵਿੱਚ ਤਾਂ ਕੇਵਲ ਨਾਮ ਜਪਣ ਦਾ ਹੀ ਉਪਦੇਸ਼, ਨਾਮ ਜਪਣ ਦਾ ਹੀ ਸੰਦੇਸ਼ ਦਿੱਤਾ ਹੈ—

**ਜਪਹੁ ਤ ਏਕੋ ਨਾਮਾ ॥ ਅਵਰਿ ਨਿਰਾਫਲ ਕਾਮਾ ॥੧॥ ਰਹਾਉ ॥**

**ਸੂਹੀ ਮ: ੧ (ਪੰਨਾ : ੭੨੮)**

**ਕੇਵਲ ਨਾਮੁ ਜਪਹੁ ਰੇ ਪ੍ਰਾਨੀ ਪਰਹੁ ਏਕ ਕੀ ਸਰਨਾਂ ॥**

**ਧਨਾਸਰੀ ਕਬੀਰ ਜੀ (ਪੰਨਾ : ੬੯੨)**

**ਕੇਵਲ ਨਾਮੁ ਜਪਹੁ ਰੇ ਪ੍ਰਾਨੀ ਤਬ ਹੀ ਨਿਹਚੈ ਤਰਨਾ ॥੬॥੨॥**

**ਪ੍ਰਭਾਤੀ ਕਬੀਰ ਜੀ (ਪੰਨਾ : ੧੩੪੯)**

# ਕੀ ਨਿਗੁਰੇ ਪ੍ਰਾਣੀ ਦਾ ਜਪਿਆ ਨਾਮ ਪ੍ਰਫੁੱਲਿਤ ਨਹੀਂ ਹੁੰਦਾ ?

ਕਈ ਵਾਰੀ ਕਈ ਸਜਣ ਅਗਿਆਨਤਾ ਵਸ ਜਾਂ ਜਾਣ ਬੁੱਝ ਕੇ ਆਮ ਹੀ ਇਹ ਸਵਾਲ ਕਰਦੇ ਵੇਖੇ ਗਏ ਹਨ ਕਿ ਜੇ ਆਪਾਂ ਗੁਰੂ ਵਾਲੇ ਨ ਬਣੀਏ, ਉਂਝ ਹੀ ਨਾਮ ਜਪੀ ਜਾਈਏ, ਕੀ ਸਾਡੀ ਕੀਤੀ ਭਗਤੀ ਪ੍ਰਭੂ ਦਰ ਪ੍ਰਵਾਨ ਨਹੀਂ ਹੋਵੇਗੀ ?

ਅਜਿਹੇ ਪ੍ਰਸ਼ਨਾਂ ਦਾ ਉਤ੍ਰ ਤਾਂ ਗੁਰਬਾਨੀ ਵਿੱਚ ਥਾਂ ਪੁਰ ਥਾਂ ਸਤਿਗੁਰੂ ਜੀ ਨੇ ਬਖਸ਼ਿਸ਼ ਕੀਤਾ ਹੈ, ਕਈ ਵਾਰੀ ਆਪਾਂ ਧਿਆਨ ਨਾਲ ਉਨ੍ਹਾਂ ਪੰਗਤੀਆਂ ਦੀ ਵੀਚਾਰ ਨਹੀਂ ਕਰਦੇ। ਸਤਿਗੁਰੂ ਅਮਰਦਾਸ ਜੀ ਜਿੰਨ੍ਹਾਂ ਨੇ 72 ਸਾਲ ਦੀ ਆਯੂ ਤਕ ਬੜੇ ਪਰਉਪਕਾਰੀ ਕਾਰਜ ਕੀਤੇ। ਤੀਰਥ ਯਾਤਰਾ ਵੀ ਕੀਤੀ ਅਤੇ ਆਪਣੇ ਅਕੀਦੇ ਅਨੁਸਾਰ ਭਜਨ ਸਿਮਰਨ ਵੀ ਕੀਤਾ, ਪਰ ਜੀਵਨ ਬਾਜੀ ਜਿਤਣ ਵਿੱਚ ਸਫਲਤਾ ਪ੍ਰਾਪਤ ਨ ਹੋਈ। ਸਗੋਂ ਇੱਕ ਬ੍ਰਹਮਚਾਰੀ ਪਾਸੋਂ ਭੋਜਨ ਛਕਾਣ ਉਪ੍ਰੰਤ ਅਜਿਹੇ ਸ਼ਬਦ ਸੁਣ ਕੇ ਸਰਮਿੰਦੇ ਹੋਣਾ ਪਿਆ। ਬ੍ਰਹਮਚਾਰੀ ਦੇ ਸ਼ਬਦ ਸਨ ਓ ਨਿਗੁਰਿਆ! ਮੈਂ ਤੇਰੇ ਹੱਥ ਦਾ ਪ੍ਰਸ਼ਾਦਾ ਛੱਕ ਕੇ ਆਪਣਾ ਜਨਮ ਭਰਿਸ਼ਟ ਕਰ ਲਿਆ ਹੈ। ਮੈਨੂੰ ਇਸ ਗੱਲ ਦਾ ਭੋਰਾ ਜਿੰਨਾ ਵੀ ਪਤਾ ਨਹੀਂ ਸੀ ਕਿ ਤੂੰ ਇਨ੍ਹਾਂ ਪਰਉਪਕਾਰੀ ਅਤੇ ਸੇਵਾ ਭਾਵਨਾ ਵਾਲਾ ਹੁੰਦਾ ਹੋਇਆ ਅਜੇ ਤਕ ਨਿਗੁਰਾ ਹੈ। ਬ੍ਰਹਮਚਾਰੀ ਦੇ ਇਨ੍ਹਾਂ ਸ਼ਬਦਾਂ ਨੇ ਹੀ ਆਪ ਨੂੰ ਸ੍ਰੀ ਗੁਰੂ ਅੰਗਦ ਦੇਵ ਜੀ ਦੀ ਸ਼ਰਣ ਵਿਚ ਆ ਕੇ ਗੁਰੂ ਵਾਲੇ ਬਣਨ ਲਈ ਪ੍ਰੇਰਨਾ ਦਿੱਤੀ। ਗੁਰੂ ਸ਼ਰਣ ਨੂੰ ਪ੍ਰਾਪਤ ਕਰਨ ਉਪ੍ਰੰਤ ਸਤਿਗੁਰੂ ਗੁਰੂ ਅੰਗਦ ਦੇਵ ਜੀ ਦੇ ਸਨਮੁਖ ਆਪ ਜੀ ਨੇ ਅਜਿਹੀ ਘਾਲ ਘਾਲੀ ਜਿਸ ਘਾਲ ਉਪਰ ਪ੍ਰਸੰਨ ਹੋ ਕੇ ਸਤਿਗੁਰੂ ਅੰਗਦ ਦੇਵ ਜੀ ਨੇ ਆਪ ਨੂੰ ਬਾਰਾਂ ਵਰ ਬਖਸ਼ਿਸ਼ ਕਰਕੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਗੁਰਤਾ ਗੱਦੀ ਦੇ ਵਾਰਸ ਬਣਾ ਕੇ ਜਗਤ ਉਧਾਰਣ ਦਾ ਕਾਰਜ ਆਪ ਜੀ ਨੂੰ ਸੌਂਪਿਆ, ਉਹ ਸਾਡੇ ਸਾਰਿਆਂ ਦੇ ਸਾਹਮਣੇ ਹੈ।

ਆਪ ਜੀ ਦਾ ਸੂਹੀ ਰਾਗ ਵਿੱਚ ਬੜਾ ਪਿਆਰਾ ਬਚਨ ਹੈ ਕਿ ਜਿਹੜੇ ਮਨੁੱਖ ਗੁਰੂ ਦੀ ਸ਼ਰਨ ਨੂੰ ਪ੍ਰਾਪਤ ਨਹੀਂ ਕਰਦੇ ਅਤੇ ਗੁਰੂ ਵਾਲੇ ਬਣੇ ਤੋਂ ਬਿਨਾਂ ਪ੍ਰਭੂ ਭਗਤੀ ਕਰਦੇ ਹਨ, ਅਜਿਹੇ ਮਨ ਮਰਜੀ ਕਰਨ ਵਾਲੇ ਮਨੁੱਖਾਂ ਦੀ ਭਗਤੀ ਪ੍ਰਭੂ ਦੇ ਦਰ ਵਿੱਚ ਪ੍ਰਵਾਨ ਨਹੀਂ ਹੁੰਦੀ।

**ਮਨਮੁਖ ਭਗਤਿ ਕਰਹਿ ਬਿਨੁ ਸਤਿਗੁਰ ਵਿਣੁ ਸਤਿਗੁਰ ਭਗਤਿ ਨ ਹੋਈ ਰਾਮ ॥**

**ਸੂਹੀ ਮ: ੩, ਪੰਨਾ ੭੬੮**

ਆਪ ਜੀ ਦਾ ਗੂਜਰੀ ਰਾਗ ਵਿੱਚ ਇੱਕ ਹੋਰ ਫੁਰਮਾਨ ਹੈ ਆਪ ਜੀ ਲਿਖਦੇ ਹਨ ਕਿ ਰਸਨਾ ਨਾਲ ਤਾਂ ਸਾਰੇ ਰਾਮ ਰਾਮ ਕਹਿੰਦੇ ਹਨ। ਇਸ ਤਰ੍ਹਾਂ ਰਾਮ ਰਾਮ ਕਹਿਣ ਨਾਲ ਰਾਮ ਦੀ ਪ੍ਰਾਪਤੀ ਨਹੀਂ ਹੋ ਸਕਦੀ। ਰਾਮ ਦੀ ਪ੍ਰਾਪਤੀ ਤਾਂ ਤਦ ਹੁੰਦੀ ਹੈ, ਜਦੋਂ ਸਤਿਗੁਰੂ



ਜਗਿਆਸੂ ਦੇ ਜਪੇ ਨਾਮ ਵਿੱਚ ਬਰਕਤ ਪਾ ਕੇ ਨਾਮ ਨੂੰ ਹਿਰਦੇ ਵਿੱਚ ਵਸਾ ਦਿੰਦੇ ਹਨ। ਗੁਰੂ ਮਿਹਰ ਨਾਲ ਜਦੋਂ ਨਾਮ ਹਿਰਦੇ ਵਿੱਚ ਵਸ ਗਿਆ ਫਿਰ ਤਾਂ ਨਾਮੀਂ ਨਾਲ ਸੁਤੇ ਸਿੱਧ ਹੀ ਸੰਬੰਧ ਜੁੜ ਕੇ ਜੀਵ ਅਤੇ ਬ੍ਰਹਮ ਦੀ ਅਭੇਦਤਾ ਹੋ ਜਾਂਦੀ ਹੈ।

**ਰਾਮ ਰਾਮ ਸਭੁ ਕੋ ਕਹੈ ਕਹਿਐ ਰਾਮੁ ਨ ਹੋਇ ॥**
**ਗੁਰ ਪਰਸਾਦੀ ਰਾਮੁ ਮਨਿ ਵਸੈ ਤਾ ਫਲੁ ਪਾਵੈ ਕੋਇ ॥**

**ਗੁਜਰੀ ਮ: ੩, ਪੰਨਾ ੪੯੧**

ਸਤਿਗੁਰਾਂ ਦੇ ਫੈਸਲੇ ਅਨੁਸਾਰ ਤਾਂ ਜਗਿਆਸੂ ਦੇ ਮਨ ਨੇ ਪਵਿੱਤ੍ਰ ਹੀ ਤਦੋਂ ਹੋਣਾ ਹੈ, ਜਦੋਂ ਜਗਿਆਸੂ ਸਤਿਗੁਰਾਂ ਦੀ ਸ਼ਰਨ ਵਿੱਚ ਆ ਕੇ ਗੁਰੂ ਵਾਲਾ ਬਣ ਜਾਵੇਗਾ। ਮਨ ਮਰਜੀ ਨਾਲ ਨਾਮ ਦੀ ਕਮਾਈ ਕਰਨ ਵਾਲੇ ਮਨੁੱਖ ਥੱਕ ਟੁੱਟ ਤਾਂ ਜਰੂਰ ਜਾਂਦੇ ਹਨ ਪਰ ਜਨਮਾਂ ਜਨਮਾਂਤਰਾਂ ਦੀ ਹਉਂ ਹੰਗਤਾ ਦੀ ਮੈਲ ਦੂਰ ਕਰਨ ਵਿੱਚ ਉਨ੍ਹਾਂ ਨੂੰ ਸਫਲਤਾ ਨਹੀਂ ਮਿਲਦੀ। ਸਤਿਗੁਰੂ ਅਮਰਦਾਸ ਜੀ ਦਾ ਫੁਰਮਾਨ ਹੈ—

**ਮਨ ਮੇਰੇ ਗੁਰ ਸਰਣਿ ਆਵੈ ਤਾ ਨਿਰਮਲੁ ਹੋਇ ॥**
**ਮਨਮੁਖ ਹਰਿ ਹਰਿ ਕਰਿ ਥਕੇ ਮੈਲੁ ਨ ਸਕੀ ਧੋਇ ॥੧।. ਰਹਾਉ ॥**

**ਸਿਰੀਰਾਗੁ : ੩ ਪੰਨਾ ੩੯**

ਕੋਈ ਮਨੁੱਖ ਆਪਣੀ ਸੀਮਤ ਬੁੱਧੀ ਨਾਲ ਇਹ ਤਰਕ ਵੀ ਕਰ ਸਕਦਾ ਹੈ ਕਿ ਪ੍ਰਮਾਤਮਾ ਆਪਣੀ ਜਾਤ ਨਾਲ ਵਿਤਕਰਾ ਕਿਉਂ ਕਰਦਾ ਹੈ ? ਗੁਰੂ ਵਾਲੇ ਜਗਿਆਸੂਆਂ ਦੀ ਘਾਲ ਕਮਾਈ ਨੂੰ ਹੀ ਕਿਉਂ ਸਫਲਾ ਕਰਦਾ ਹੈ ਅਤੇ ਨਿਗੁਰੇ ਪ੍ਰਾਣੀਆਂ ਦੀ ਘਾਲ ਨੂੰ ਆਪਣੇ ਦਰ ਵਿੱਚ ਕਿਉਂ ਪ੍ਰਵਾਨ ਨਹੀਂ ਕਰਦਾ ? ਗੁਰਬਾਣੀ ਵਿੱਚ ਅਜਿਹੇ ਪ੍ਰਸ਼ਨਾਂ ਦਾ ਉਤ੍ਰ ਵੀ ਸਤਿਗੁਰਾਂ ਨੇ ਪ੍ਰਦਾਨ ਕੀਤਾ ਹੈ ਕਿ ਪ੍ਰਮਾਤਮਾ ਕਿਸੇ ਨਾਲ ਵੀ ਵਿਤਕਰਾ ਜਾਂ ਨਫਰਤ ਨਹੀਂ ਕਰਦਾ, ਉਹ ਤਾਂ ਹਰ ਇੱਕ ਦੇ ਮਨ ਦੀ ਭਾਵਨਾ ਨੂੰ ਜਾਣਦਾ ਹੈ। ਕਿਸੇ ਦੀ ਵੀ ਘਾਲ ਕਮਾਈ ਨੂੰ ਤਿੱਲ ਜਿੰਨਾਂ ਵੀ ਅਜਾਈਂ ਨਹੀਂ ਗਵਾਉਂਦਾ। ਸ੍ਰੀ ਗੁਰੂ ਰਾਮ ਦਾਸ ਜੀ ਦਾ ਗੌਂਡ ਰਾਗ ਵਿੱਚ ਫੁਰਮਾਨ ਹੈ—

**ਹਰਿ ਜਾਣੈ ਸਭੁ ਕਿਛੁ ਜੋ ਜੀਇ ਵਰਤੈ ਪ੍ਰਭੁ ਘਾਲਿਆ ਕਿਸੈ ਕਾ ਇਕੁ ਤਿਲੁ ਨ ਗਵਾਈ ॥**

**ਗੌਂਡ ਮ: ੪, ਪੰਨਾ ੮੫੬**

ਅਤੇ—**ਪਤਿਤ ਪਾਵਨੁ ਹਰਿ ਬਿਰਦੁ ਸਦਾਏ ਇਕੁ ਤਿਲੁ ਨਹੀ ਭੰਨੈ ਘਾਲੇ ॥**

**ਸੂਹੀ ਮ: ੫, ਪੰਨਾ ੭੮੪**

ਉਪਰ ਲਿਖੇ ਗੁਰਬਾਣੀ ਫੁਰਮਾਨ ਵੀ ਅੱਖਰ ਅੱਖਰ ਸਤਿ ਹਨ ਅਤੇ ਸਤਿਗੁਰੂ ਅਮਰਦਾਸ ਜੀ ਦੇ ਫੁਰਮਾਨ ਵੀ ਤ੍ਰੈ ਕਾਲ ਸਤਿ ਹਨ। ਇਨ੍ਹਾਂ ਦੋਵਾਂ ਬਚਨਾਂ ਦੀ ਅਟੱਲ ਸਚਾਈ ਨੂੰ ਸਮਝਣ ਲਈ ਦੁਨਿਆਵੀ ਤਲ ਉੱਪਰ ਨਿੱਤ ਵਰਤਦੀਆਂ ਇੱਕ ਦੋ ਉਦਾਹਰਣਾਂ ਨੂੰ

ਵਾਚਣ ਦਾ ਯਤਨ ਕਰੀਏ, ਗੁਰੂ ਵਾਲੇ ਬਣ ਕੇ ਨਾਮ ਜਪਣ ਦਾ ਅਤੇ ਨਿਗੁਰੇ ਰਹਿ ਕੇ ਪ੍ਰਭੂ ਭਗਤੀ ਕਰਨ ਦੇ ਫਰਕ ਦਾ ਅਵੱਸ਼ ਪਤਾ ਚੱਲ ਜਾਵੇਗਾ।

ਮਿਸਾਲ ਦੇ ਤੌਰ ਤੇ ਇੱਕ ਮਨੁੱਖ ਨੇ ਹਾੜ੍ਹੀ ਦੀ ਫਸਲ ਦੇ ਦਿਨਾਂ ਵਿੱਚ ਮਿਹਨਤ ਕੀਤੀ ਉਸ ਨੇ ਦੋ ਮਣ ਕਣਕ ਦੇ ਬੀਜ ਇਕੱਠੇ ਕਰ ਲਏ। ਅਗਲੇ ਸਾਲ ਮੁੜ ਉਸ ਨੇ ਮਿਹਨਤ ਕੀਤੀ ਦੋ ਮਣ ਬੀਜ ਹੋਰ ਇਕੱਠੇ ਕਰ ਕੇ ਆਪਣੇ ਘਰ ਜਮ੍ਹਾਂ ਕਰ ਲਏ। ਇਹ ਬੀਜ ਭਾਵੇ ਮਨੁੱਖ ਦਸ ਸਾਲ ਆਪਣੇ ਘਰ ਵਿੱਚ ਸਾਂਭ ਕੇ ਰੱਖ ਛੱਡੇ ਪਰ ਇਹ ਬੀਜ ਚਾਰ ਮਣ ਦੇ ਚਾਰ ਮਣ ਹੀ ਰਹਿਣਗੇ ਅਤੇ ਇਨ੍ਹਾਂ ਵਿੱਚ ਵਾਧਾ ਨਹੀਂ ਹੋਵੇਗਾ। ਜੇ ਇਨ੍ਹਾਂ ਚਾਰ ਮਣ ਕਣਕ ਦੇ ਬੀਜਾਂ ਵਿੱਚ ਮਨੁੱਖ ਵਾਧਾ ਕਰਨਾ ਚਾਹੁੰਦਾ ਹੈ ਤਾਂ ਫਿਰ ਕਣਕ ਦੇ ਬੀਜ ਧਰਤੀ ਨੂੰ ਅਰਪਣ ਕਰਨੇ ਪੈਣਗੇ। ਜਦੋਂ ਮਨੁੱਖ ਕਣਕ ਦਾ ਚਾਰ ਮਣ ਬੀਜ ਧਰਤੀ ਨੂੰ ਵਾਹ ਸਵਾਰ ਕੇ ਧਰਤੀ ਵਿੱਚ ਬੀਜ ਦਿੰਦਾ ਹੈ, ਤਦੋਂ ਧਰਤੀ ਆਪਣੇ ਧਰਮ-ਸੁਭਾਅ ਅਧੀਨ ਬੀਜ ਬੀਜਣ ਵਾਲੇ ਕਿਰਸਾਣ ਨੂੰ ਕਈ ਗੁਣਾਂ ਵਾਧਾ ਕਰਕੇ ਉਸ ਨੂੰ ਵਾਪਸ ਕਰ ਦਿੰਦੀ ਹੈ। ਕੁਦਰਤ ਦੇ ਨੇਮ ਅਨੁਸਾਰ ਬੀਜ ਅਤੇ ਧਰਤੀ ਦਾ ਸੁਮੇਲ ਹੀ ਬੀਜ ਦੇ ਹਜਾਰਾਂ ਗੁਣਾਂ ਵਾਧੇ ਦਾ ਸੰਜੋਗ ਬਣਦਾ ਹੈ। ਜਿਸ ਮਨੁੱਖ ਪਾਸ ਧਰਤੀ ਅਤੇ ਬੀਜ ਦੋਵੇ ਚੀਜ਼ਾਂ ਹੋਣ, ਉਸ ਦੇ ਬੀਜਾਂ ਵਿੱਚ ਤਾਂ ਵਾਧਾ ਅਵੱਸ਼ ਹੋ ਜਾਵੇਗਾ ਪਰ ਜਿਸ ਦੇ ਪਾਸ ਇਕੱਲੇ ਬੀਜ ਹੀ ਹੋਣ ਪਰ ਧਰਤੀ ਨ ਹੋਵੇ, ਐਸੇ ਮਨੁੱਖ ਦੇ ਘਰ ਵਿੱਚ ਪਏ ਬੀਜਾਂ ਦਾ ਕਦੇ ਵੀ ਵਾਧਾ ਨਹੀਂ ਹੋ ਸਕਦਾ। ਜੇ ਉਸ ਨੇ ਘਰ ਵਿੱਚ ਇਕੱਠੇ ਕੀਤੇ ਬੀਜਾਂ ਵਿੱਚ ਵਾਧਾ ਕਰਨਾ ਹੋਵੇ ਤਾਂ ਫਿਰ ਉਸ ਨੂੰ ਸਭ ਤੋਂ ਪਹਿਲਾਂ ਜ਼ਮੀਨ ਖ੍ਰੀਦਣੀ ਪਵੇਗੀ।

ਐਨ ਇਸੇ ਤਰ੍ਹਾਂ ਗੁਰੂ ਵਾਲਾ ਬਣੇ ਤੋਂ ਬਿਨਾਂ ਨਾਮ ਜਪਣਾ, ਭਗਤੀ ਕਰਨੀ ਮਾਨੋਂ ਕਿਰਸਾਣ ਦੇ ਬੀਜ ਇਕੱਤ੍ਰ ਕਰਨ ਸਮਾਨ ਹੈ। ਜੇ ਨਾਮ ਜਪ ਅਤੇ ਪ੍ਰਭੂ ਭਗਤੀ ਨੂੰ ਪ੍ਰਫੁੱਲਿਤ ਕਰਨਾ ਚਾਹੁੰਦੇ ਹਾਂ ਤਾਂ ਫਿਰ ਸੰਸਾਰਿਕ ਕਿਰਸਾਣ ਦੀ ਤਰ੍ਹਾਂ ਆਤਮਿਕ ਜਗਿਆਸੂ ਨੂੰ ਵੀ ਧਰਤੀ ਸਰੂਪ ਸਤਿਗੁਰੂ ਜੋ ਨਾਮ ਜਪ ਅਤੇ ਪ੍ਰਭੂ ਭਗਤੀ ਨੂੰ ਪ੍ਰਫੁੱਲਿਤ ਅਤੇ ਫਲੀਭੂਤ ਕਰਨ ਦੀ ਸਮਰੱਥਾ ਰੱਖਦੇ ਹਨ ਪ੍ਰਾਪਤ ਕਰਨ ਦੀ ਅਵੱਸ਼ਕਤਾ ਹੈ।

ਜਿਵੇਂ ਸੰਸਾਰ ਵਿੱਚ ਧਰਤੀ ਖ੍ਰੀਦਣ ਵਾਸਤੇ ਮੁੱਲ ਤਾਰਨਾ ਪੈਂਦਾ ਹੈ, ਤਿਵੇਂ ਸਤਿਗੁਰੂ ਦੀ ਪ੍ਰਾਪਤੀ ਵਾਸਤੇ ਵੀ ਕੀਮਤ ਅਦਾ ਕਰਨੀ ਪੈਂਦੀ ਹੈ। ਗੁਰੂ ਪ੍ਰਾਪਤੀ ਦੇ ਚਾਹਵਾਨ ਜਗਿਆਸੂ ਨੂੰ—**"ਤਨੁ ਮਨੁ ਧਨੁ ਸਭੁ ਸਉਪਿ ਗੁਰ ਕਉ ਹੁਕਮਿ ਮੰਨਿਐ ਪਾਈਐ ॥"** ਦੀ ਭੇਟਾ ਗੁਰੂ ਨੂੰ ਅਰਪਣ ਕਰਨੀ ਪੈਂਦੀ ਹੈ ਅਤੇ ਆਪਣੀ ਹਉ ਹੰਗਤਾ ਵਾਲੀ ਮੱਤ ਦਾ ਤਿਆਗ ਕਰਕੇ ਗੁਰੂ ਹੁਕਮ ਮੰਨਣ ਵਾਸਤੇ **"ਸਿਰ ਧਰ ਤਲੀ ਗਲੀ ਮੇਰੀ ਆਉ"** ਦੀ ਕੀਮਤ ਅਦਾ ਕਰਨੀ ਪੈਂਦੀ ਹੈ।

ਜਿਸ ਸਮੇਂ ਵੀ ਜਗਿਆਸੂ ਇਹ ਮੁੱਲ ਤਾਰਨ ਨੂੰ ਤਿਆਰ ਹੋ ਜਾਂਦਾ ਹੈ ਅਤੇ ਸਤਿਗੁਰੂ ਨੂੰ ਪੁਕਾਰ ਕੇ ਕਹਿ ਦਿੰਦਾ ਕਿ ਹੇ ਦਾਤਾ! ਮੈਂ ਤੇਰੀ ਪ੍ਰਾਪਤੀ ਵਾਸਤੇ ਤੈਨੂੰ **"ਤਨੁ ਮਨੁ ਦਿਤਾ"**, ਅਗੋਂ ਸਤਿਗੁਰੂ ਵੀ ਉਤ੍ਰ ਬਖਸ਼ਿਸ਼ ਕਰਦੇ ਹਨ ਠੀਕ ਹੈ ਪੁੱਤਰਾ ! ਜੇ ਤੂੰ **"ਤਨੁ ਮਨੁ ਦਿਤਾ"** ਫਿਰ ਮੈਂ ਭੀ ਕੋਈ ਕਸਰ ਨਹੀਂ ਰਖਾਂਗਾ।



**ਤਨੁ ਮਨੁ ਦਿਤਾ ਭਵਜਲੁ ਜਿਤਾ ਚੂਕੀ ਕਾਂਣਿ ਜਮਾਣੀ ॥**
**ਅਸਥਿਰੁ ਥੀਆ ਅੰਮ੍ਰਿਤੁ ਪੀਆ ਰਹਿਆ ਆਵਣ ਜਾਣੀ ॥**

**ਵਡਹੰਸ ਮ: ੫, ਪੰਨਾ ੫੭੬**

ਜਿਸ ਜਿਸ ਨੇ ਵੀ ਗੁਰੂ ਪ੍ਰਾਪਤੀ ਲਈ **"ਤਨੁ ਮਨੁ ਦਿਤਾ"** ਦੀ ਕਾਰ ਗੁਰੂ ਅਗੇ ਕਰ ਲਈ ਉਹ ਭਵਜਲ ਸੰਸਾਰ ਤੋਂ ਤਰ ਗਿਆ। ਉਸ ਦੀ ਜਮਾਂ ਦੀ ਮੁਹਤਾਜੀ ਖਤਮ ਹੋ ਗਈ। ਉਹ ਗੁਰੂ ਮਿਹਰ ਨਾਲ ਅਡੋਲ ਅਵਸਥਾ ਦਾ ਮਾਲਕ ਬਣ ਕੇ ਆਵਾਗਉਣ ਦੇ ਚੱਕਰ ਤੋਂ ਮੁਕਤ ਹੋ ਗਿਆ ਅਤੇ ਉਸ ਨੇ ਧਰਮ ਦੀ ਪ੍ਰਫੁੱਲਿਤਾ ਵਾਸਤੇ ਗੁਰੂ ਰੂਪ ਧਰਤੀ ਨੂੰ ਵੀ ਪ੍ਰਾਪਤ ਕਰ ਲਿਆ।

ਸਤਿਗੁਰੂ ਰਾਮਦਾਸ ਜੀ ਨੇ ਗਉੜੀ ਦੀ ਵਾਰ ਵਿੱਚ ਬੜਾ ਹੀ ਸਪਸ਼ਟ ਫੁਰਮਾਨ ਅੰਕਿਤ ਕਰਕੇ ਜਗਿਆਸੂਆਂ ਨੂੰ ਜੀਵਨ ਸੇਧ ਬਖਸ਼ਿਸ਼ ਕੀਤੀ ਹੈ ਕਿ ਨਾਮ ਦੇ ਬੀਜਾਂ ਨੂੰ ਫਲੀਭੂਤ ਅਤੇ ਪ੍ਰਫੁੱਲਿਤ ਕਰਨ ਲਈ ਪ੍ਰਮਾਤਮਾ ਨੇ ਜਗਿਆਸੂਆਂ ਨੂੰ ਸਤਿਗੁਰੂ ਧਰਤੀ ਦਾ ਰੂਪ ਦਿੱਤੇ ਹਨ। ਜਿਹੜਾ ਜਗਿਆਸੂ ਪਿਆਰ ਭਾਵਨੀ ਨਾਲ ਨਾਮ ਸਿਮਰਨ ਅਤੇ ਪ੍ਰੇਮਾ ਭਗਤੀ ਦੇ ਬੀਜ ਸਤਿਗੁਰੂ ਜੀ ਦੇ ਚਰਨਾਂ ਵਿੱਚ ਅਰਪਣ ਕਰਦਾ ਹੈ। ਇਸ ਅਰਪਣਾ ਦੇ ਫਲ ਸਰੂਪ ਸਤਿਗੁਰੂ ਗੁਰਸਿੱਖ ਦੀ ਘਾਲ ਕਮਾਈ ਵਿੱਚ ਕ੍ਰੋੜਾਂ ਗੁਣਾਂ ਵਾਧਾ ਕਰਕੇ ਗੁਰਸਿੱਖ ਨੂੰ ਨਾਮ ਦਾ ਅੰਮ੍ਰਿਤ ਫਲ ਬਖਸ਼ਿਸ਼ ਕਰ ਦਿੰਦਾ ਹੈ। ਜਿਸ ਦੀ ਬਰਕਤ ਨਾਲ ਗੁਰਸਿੱਖ ਦਾ ਹਲਤ ਪਲਤ ਸੌਰ ਜਾਂਦਾ ਹੈ ਅਤੇ ਪ੍ਰਭੂ ਦਰਗਾਹ ਵਿੱਚ ਮੁੱਖ ਉਜਲਾ ਅਤੇ ਮਾਣ ਸਤਿਕਾਰ ਦਾ ਸਿਰੋਪਾਉ ਉਸ ਨੂੰ ਪ੍ਰਾਪਤ ਹੁੰਦਾ ਹੈ। ਆਪ ਜੀ ਦਾ ਫੁਰਮਾਨ ਹੈ—

**ਸਤਿਗੁਰੁ ਧਰਤੀ ਧਰਮ ਹੈ ਤਿਸੁ ਵਿਚਿ ਜੇਹਾ ਕੋ ਬੀਜੇ ਤੇਹਾ ਫਲੁ ਪਾਏ ॥**
**ਗੁਰਸਿਖੀ ਅੰਮ੍ਰਿਤੁ ਬੀਜਿਆ ਤਿਨ ਅੰਮ੍ਰਿਤ ਫਲੁ ਹਰਿ ਪਾਏ ॥**
**ਓਨਾ ਹਲਤਿ ਪਲਤਿ ਮੁਖ ਉਜਲੇ ਓਇ ਹਰਿ ਦਰਗਹ ਸਚੀ ਪੈਨਾਏ ॥**

**ਸਲੋਕ ਮ: ੪, ਪੰਨਾ ੩੦੨**

ਸਤਿਗੁਰੂ ਰਾਮਦਾਸ ਜੀ ਦੇ ਫੁਰਮਾਨ ਦੀ ਪ੍ਰੋੜ੍ਹਤਾ ਕਰਦੇ ਭਾਈ ਸਾਹਿਬ ਭਾਈ ਗੁਰਦਾਸ ਜੀ ਚੌਂਤੀਵੀਂ ਵਾਰ ਦੀ ਪਹਿਲੀ ਪੌੜੀ ਵਿੱਚ ਫੁਰਮਾਨ ਕਰਦੇ ਹਨ ਕਿ ਵੇਖੋ ਗੁਰੂ ਦਾ ਕਿਸੇ ਨਾਲ ਵੈਰ ਵਿਰੋਧ ਨਹੀਂ। ਸਤਿਗੁਰੂ ਤਾਂ ਅਗੰਮ ਅਗੋਚਰ ਨਿਰਵੈਰ ਅਤੇ ਰਾਗ ਦੋਖ ਤੋਂ ਨਿਰਲੇਪ ਹੈ। ਸਤਿਗੁਰੂ ਤਾਂ ਧਰਮ ਦਾ ਘਰ ਅਤੇ ਧਰਮ ਨੂੰ ਫਲੀਭੂਤ ਕਰਨ ਵਾਲੇ ਧਰਤੀ ਸਮਾਨ ਹਨ। ਸਤਿਗੁਰੂ ਧਰਤੀ ਵਿੱਚ ਜਿਹੋ ਜਿਹੇ ਕਰਮਾਂ ਦੇ ਕੋਈ ਬੀਜ ਅਰਪਣ ਕਰਦਾ ਹੈ, ਉਸ ਨੂੰ ਉਹੋ ਜਿਹਾ ਫਲ ਸੁੱਖ ਜਾਂ ਦੁੱਖ ਦੇ ਰੂਪ ਵਿੱਚ ਪ੍ਰਾਪਤ ਹੁੰਦਾ ਹੈ। ਜੇ ਅਸੀਂ ਧਰਤੀ ਵਿੱਚ ਕਿੱਕਰਾਂ ਦੇ ਬੀਜ ਬੀਜਾਂਗੇ ਤਦ ਕੰਡੇ ਅਤੇ ਸੂਲਾਂ ਹੀ ਪ੍ਰਾਪਤ ਹੋਣਗੀਆਂ, ਜੇ ਜ਼ਮੀਨ ਵਿੱਚ ਦਾਖਾਂ ਦੇ ਬੂਟੇ ਲਾਵਾਂਗੇ ਤਦ ਮਿਠੀਆਂ ਦਾਖਾਂ (ਅੰਗੂਰ) ਦੇ ਫਲ ਪ੍ਰਾਪਤ ਹੋਣਗੇ। ਸਤਿਗੁਰੂ ਤਾਂ ਨਿਰਮਲ ਸ਼ੀਸ਼ੇ ਸਮਾਨ ਹਨ ਪਰ ਜਿਹੋ ਜਿਹਾ ਕਿਸੇ ਦਾ ਮੂੰਹ ਹੁੰਦਾ ਹੈ ਉਹੋ ਜਿਹਾ ਸ਼ੀਸ਼ੇ ਵਿੱਚੋਂ ਦਿਸਦਾ ਹੈ। ਦਰਗਾਹ ਦੇ ਵਿੱਚ ਸੇਵਕਾਂ ਦਾ ਮੂੰਹ

ਉਜਲਾ ਹੁੰਦਾ ਹੈ ਅਤੇ ਬੇਮੁੱਖਾਂ ਦੇ ਮੂੰਹ ਕਾਲੇ ਕੀਤੇ ਜਾਂਦੇ ਹਨ, ਕਿਉਂ ਕਿ ਸੇਵਕਾਂ ਨੇ ਧਰਮ ਕਾਰਜਾਂ ਦੇ ਬੀਜ ਬੀਜੇ ਹਨ ਅਤੇ ਬੇਮੁੱਖਾਂ ਨੇ ਪਾਪ ਕਰਮਾਂ ਦਾ ਬੀਜ ਬੀਜਿਆ ਹੈ। ਆਪ ਦਾ ਫੁਰਮਾਨ ਹੈ।

**ਸਤਿਗੁਰ ਪੁਰਖੁ ਅਗੰਮੁ ਹੈ ਨਿਰਵੈਰੁ ਨਿਰਾਲਾ॥**
**ਜਾਣਹੁ ਧਰਤੀ ਧਰਮ ਕੀ ਸਚੀ ਧਰਮਸਾਲਾ॥**
**ਜੇਹਾ ਬੀਜੈ ਸੋ ਲੁਣੇ ਫਲੁ ਕਰਮ ਸਮ੍ਹਾਲਾ॥**
**ਜਿਉ ਕਰਿ ਨਿਰਮਲੁ ਆਰਸੀ ਜਗੁ ਵੇਖਣਿ ਵਾਲਾ॥**

ਵਾਰ ੩੪, ਪਉੜੀ ੧

ਐਨ ਧਰਤੀ ਦੇ ਸੁਭਾ ਅਨੁਸਾਰ ਸਤਿਗੁਰੂ ਗੁਰਸਿੱਖ ਦੇ ਨਿਤਨੇਮ, ਸਿਮਰਨ ਅਤੇ ਸ਼ੁਭ ਕਾਰਜਾਂ ਨੂੰ ਆਪਣੇ ਦਰ ਵਿੱਚ ਪ੍ਰਵਾਨ ਕਰਕੇ ਨਿਤਨੇਮ, ਸਿਮਰਨ ਅਤੇ ਸ਼ੁਭ ਕਾਰਜਾਂ ਵਿੱਚ ਆਪਣੀ ਕ੍ਰਿਪਾ ਦੁਆਰਾ ਵਾਧਾ ਕਰਕੇ ਮੁੜ ਗੁਰਸਿੱਖ ਨੂੰ ਉਸ ਦੀ ਆਤਮਿਕ ਉਨਤੀ ਲਈ ਵਾਪਸ ਕਰਕੇ ਉਸ ਨੂੰ ਲੋਕ ਪ੍ਰਲੋਕ ਵਿੱਚ ਨਿਹਾਲੋ ਨਿਹਾਲ ਕਰ ਦਿੰਦੇ ਹਨ। ਸਤਿਗੁਰੂ ਜੀ ਦੇ ਬਖਸ਼ਿਸ਼ ਭਰੇ ਬਿਰਦ ਅਤੇ ਪਰਉਪਕਾਰੀ ਸੁਭਾ ਨੂੰ ਮੂਰਤੀਮਾਨ ਕਰਦਾ, ਇਕ ਸਵਈਆ ਭਾਈ ਗੁਰਦਾਸ ਜੀ ਨੇ ਆਪਣੀ ਬਾਣੀ ਵਿੱਚ ਰਚਿਆ ਹੈ ਜਿਸ ਨੂੰ ਪਿਆਰ ਨਾਲ ਪੜ੍ਹ ਲਈਏ ਸਤਿਗੁਰੂ ਜੀ ਦੇ ਪਰਉਪਕਾਰੀ ਸੁਭਾਉ ਦਾ ਭਲੀ ਭਾਂਤ ਪਤਾ ਚਲ ਜਾਏਗਾ।

ਭਾਈ ਸਾਹਿਬ ਫੁਰਮਾਨ ਕਰਦੇ ਹਨ ਕਿ ਜਿਹੜਾ ਸਿੱਖ ਸਤਿਗੁਰੂ ਦੀ ਸ਼ਰਨ ਵਿੱਚ ਸ਼ਰਧਾ ਭਾਵਨੀ ਨਾਲ ਇੱਕ ਕਦਮ ਭੀ ਚਲ ਕੇ ਆਉਂਦਾ ਹੈ। ਸਤਿਗੁਰੂ ਉਸ ਨੂੰ ਕ੍ਰੋੜਾਂ ਕਦਮ ਅੱਗੇ ਹੋ ਕੇ ਲੈਣ ਆਉਂਦੇ ਹਨ। ਜਿਹੜਾ ਸਿੱਖ ਇੱਕ ਵਾਰੀ ਵੀ ਗੁਰੂ ਦੇ ਬਖਸ਼ਿਸ਼ ਕੀਤੇ ਗੁਰਮੰਤ੍ਰ ਦਾ ਜਾਪ ਕਰਦਾ ਹੈ। ਸਤਿਗੁਰੂ ਐਸੇ ਸਿੱਖ ਨੂੰ ਕ੍ਰੋੜਾਂ ਵਾਰੀ ਪਿਆਰ ਨਾਲ ਯਾਦ ਕਰਦੇ ਹਨ। ਜਿਹੜਾ ਸਿੱਖ ਪ੍ਰੇਮਾ ਭਗਤੀ ਵਿੱਚ ਭਿੱਜ ਕੇ ਸਿਦਕ ਅਤੇ ਪਿਆਰ ਨਾਲ ਸਤਿਗੁਰੂ ਜੀ ਅੱਗੇ ਭਾਵੇਂ ਇੱਕ ਕੌਡੀ ਮਾਤ੍ਰ ਵੀ ਭੇਟਾ ਰਖੇ। ਸਤਿਗੁਰੂ ਐਸੇ ਭਾਵਨੀ ਵਾਲੇ ਸਿੱਖ ਨੂੰ ਲੋਕ ਪ੍ਰਲੋਕ ਦੇ ਸਾਰੇ ਖਜ਼ਾਨੇ ਬਖਸ਼ਿਸ਼ ਕਰਕੇ ਮਾਲੋਮਾਲ ਕਰ ਦਿੰਦੇ ਹਨ। ਸਤਿਗੁਰੂ ਜੀ ਬਹੁਤ ਦਿਆਲੂ ਹਨ ਸਤਿਗੁਰੂ ਦੀ ਮਹਿਮਾਂ ਅਗਾਧ ਬੋਧ ਸਮਝ ਤੋਂ ਪਰ੍ਹੇ ਹੈ। ਇਸ ਲਈ ਐਸੇ ਦਿਆਲੂ ਕ੍ਰਿਪਾਲੂ ਸਤਿਗੁਰੂ ਨੂੰ ਹਮੇਸ਼ਾ-ਹਮੇਸ਼ਾ ਮਨ, ਬਚ ਕਰਮ ਕਰਕੇ ਬਾਰੰਬਾਰ ਨਮਸਕਾਰ ਹੈ। ਸਤਿਗੁਰੂ ਵਰਗਾ ਸੰਸਾਰ ਵਿੱਚ ਹੋਰ ਕੋਈ ਨਹੀਂ ਹੈ।

**ਚਰਨ ਸਰਨਿ ਗੁਰ ਏਕ ਪੈਂਡਾ ਜਾਇ ਚਲ, ਸਤਿਗੁਰ ਕੋਟਿ ਪੈਂਡਾ ਆਗੇ ਹੋਇ ਲੇਤ ਹੈ॥**
**ਏਕ ਬਾਰ ਸਤਿਗੁਰ ਮੰਤ੍ਰ ਸਿਮਰਨ ਮਾਤ੍ਰ, ਸਿਮਰਨ ਤਾਹਿ ਬਾਰੰਬਾਰ ਗੁਰ ਹੇਤ ਹੈ॥**
**ਭਾਵਨੀ ਭਗਤਿ ਭਾਇ ਕਉਡੀ ਅਗ੍ਰਭਾਗ ਰਾਖੈ ਤਾਹਿ ਗੁਰ ਸਰਬ ਨਿਧਾਨ ਦਾਨ ਦੇਤ ਹੈ॥**
**ਸਤਿਗੁਰੂ ਦਇਆ ਨਿਧਿ ਮਹਿਮਾ ਅਗਾਧਿ ਬੋਧਿ, ਨਮੋ ਨਮੋ ਨਮੋ ਨਮੋ ਨੇਤਿ ਨੇਤਿ ਨੇਤਿ ਹੈ॥੧੧੧॥**





ਜਿੰਦਗੀ ਵਿੱਚ ਕਈ ਵਾਰੀ ਆਪਾਂ ਵੇਖਦੇ ਹਾਂ ਜੇ ਧਰਤੀ ਚੰਗੀ ਸਵਾਰੀ ਹੋਈ ਅਤੇ ਉਪਜਾਊ ਵੀ ਹੋਵੇ ਪਰ ਧਰਤੀ ਵਿੱਚ ਬੀਜ ਚੰਗਾ ਸੋਧਿਆ ਹੋਇਆ ਨਾ ਪਾਇਆ ਜਾਵੇ ਤਦ ਵੀ ਪੂਰੀ ਫਸਲ ਪ੍ਰਾਪਤ ਨਹੀਂ ਹੁੰਦੀ ਅਤੇ ਕਿਰਸਾਣ ਧਰਤੀ ਨੂੰ ਦੋਸ਼ ਦੇਣ ਲੱਗ ਜਾਂਦਾ ਹੈ। ਇਸੇ ਤਰ੍ਹਾਂ ਵੇਖਣ ਵਿੱਚ ਆਉਂਦਾ ਹੈ ਕਈ ਵਾਰੀ ਜਗਿਆਸੂ ਆਮ ਕਹਿੰਦੇ ਸੁਣੇ ਜਾ ਸਕਦੇ ਹਨ ਕਿ ਅਸੀਂ ਪਾਠ ਭਜਨ ਤਾਂ ਬਹੁਤ ਕਰਦੇ ਹਾਂ ਪਰ ਪਤਾ ਨਹੀਂ ਸਾਡੀ ਕਮਾਈ ਨੂੰ ਸਤਿਗੁਰੂ ਜੀ ਭਾਗ ਕਿਉਂ ਨਹੀਂ ਲਾਉਂਦੇ ? ਅਜਿਹੀ ਮਾਨਸਿਕ ਸਥਿਤੀ ਵਿੱਚ ਜਗਿਆਸੂ ਨੂੰ ਆਪਣੇ ਅੰਦਰ ਝਾਤ ਮਾਰ ਕੇ ਪੜਚੋਲ ਕਰਨ ਦੀ ਅਵੱਸ਼ਕਤਾ ਹੁੰਦੀ ਹੈ ਕਿਉਂਕਿ ਪੂਰੇ ਸਤਿਗੁਰੂ ਵਿੱਚ ਤਾਂ ਕਿਸੇ ਤਰ੍ਹਾਂ ਦੀ ਵੀ ਕੋਈ ਕਮੀ ਨਹੀਂ ਹੈ। ਕਈ ਵਾਰੀ ਸਾਡੇ ਨਾਮ ਸਿਮਰਨ, ਪ੍ਰੇਮਾ ਭਗਤੀ ਦੇ ਬੀਜ ਹੀ ਸੋਧੇ ਹੋਏ ਨਹੀਂ ਹੁੰਦੇ ਜਾਂ ਧਰਤੀ ਸਰੂਪ ਸਤਿਗੁਰੂ ਜੀ ਤੱਕ ਪੁਜਦੇ ਹੀ ਨਹੀਂ, ਜਿਸ ਕਾਰਣ ਸਾਡਾ ਜਪਿਆ ਹੋਇਆ ਨਾਮ ਫਲੀਭੂਤ ਨਹੀਂ ਹੁੰਦਾ ਅਤੇ ਅਸੀਂ ਗੁਰਪ੍ਰਸਾਦਿ ਤੋਂ ਵਾਂਝੇ ਰਹਿ ਜਾਂਦੇ ਹਾਂ।

## ਨਾਮ ਸਿਮਰਨ ਦੇ ਬੀਜਾਂ ਨੂੰ ਸੋਧਣਾ ਕਿਵੇਂ ਹੈ ?

ਉਪਰ ਲਿਖੀਆਂ ਸਤਰਾਂ ਨੂੰ ਪੜ੍ਹਦਿਆਂ ਸੁਤੇ ਸਿੱਧ ਹੀ ਇੱਕ ਸਵਾਲ ਸਾਹਮਣੇ ਆ ਖਲੋਵੇਗਾ ਕਿ ਅਸੀਂ ਨਾਮ ਸਿਮਰਨ ਦੇ ਅਤੇ ਪ੍ਰੇਮਾ ਭਗਤੀ ਦੇ ਬੀਜਾਂ ਨੂੰ ਸੋਧਣਾ ਕਿਵੇਂ ਹੈ ? ਅਤੇ ਗੁਰੂ ਚਰਨਾਂ ਵਿੱਚ ਭੇਟ ਕਿਵੇਂ ਕਰਨਾ ਹੈ ? ਸਤਿਗੁਰੂ ਜੀ ਨੇ ਗੁਰਬਾਣੀ ਅੰਦਰ ਨਾਮ ਨੂੰ ਫਲੀਭੂਤ ਕਰਨ ਅਤੇ ਸਤਿਗੁਰੂ ਪਾਸੋਂ ਲੋਕ ਪ੍ਰਲੋਕ ਦੀਆਂ ਵਡਿਆਈਆਂ ਪ੍ਰਾਪਤ ਕਰਨ ਵਾਸਤੇ ਵਿਧੀ ਦਰਸਾਈ ਹੈ ਕਿ ਮਨ ਨੂੰ ਫੁਰਨਿਆ ਵੱਲੋਂ ਇਕਾਗਰ ਕਰਕੇ ਅਤੇ ਜਿਸ ਪ੍ਰਭੂ ਦਾ ਨਾਮ ਜਪ ਰਹੇ ਹਾਂ ਉਸ ਦੇ ਪਿਆਰ ਵਿੱਚ ਭਿੱਜ ਕੇ ਜਪਿਆ ਨਾਮ ਗੁਰੂ ਦਰ ਵਿੱਚ ਪ੍ਰਵਾਨ ਹੁੰਦਾ ਹੈ ਅਤੇ ਲੋਕ ਪ੍ਰਲੋਕ ਵਿੱਚ ਮਾਣ ਸਤਿਕਾਰ ਬਖਸ਼ਿਸ਼ ਕਰਦਾ ਹੈ। ਸ੍ਰੀ ਗੁਰੂ ਅਮਰਦਾਸ ਜੀ ਦਾ ਸੋਰਠ ਰਾਗ ਵਿੱਚ ਫੁਰਮਾਨ ਹੈ।

**ਏ ਮਨ ਹਰਿ ਜੀ ਧਿਆਇ ਤੂ ਇਕ ਮਨਿ ਇਕ ਚਿਤਿ ਭਾਇ॥**
**ਹਰ ਕੀਆ ਸਦਾ ਸਦਾ ਵਡਿਆਈਆ ਦੇਇ ਨ ਪਛੋਤਾਇ॥**

**ਮ: ੩, ਪੰਨਾ ੬੫੩**

ਸ੍ਰੀ ਗੁਰੂ ਅਰਜਨ ਦੇਵ ਜੀ ਨੇ ਮਾਰੂ ਰਾਗ ਵਿੱਚ ਪ੍ਰਭੂ ਨਾਮ ਨੂੰ ਧਿਆਉਣ ਦੀ ਵਿਧੀ ਦਰਸਾਈ ਹੈ। ਹੇ ਪ੍ਰਾਣੀ ! ਤੂੰ ਹਰੀ ਦੇ ਨਾਮ ਨੂੰ ਧਿਆ, ਹਰੀ ਦੇ ਨਾਮ ਨੂੰ ਧਿਆਉਣ ਨਾਲ ਤੇਰਾ ਸੰਸਾਰ ਸਮੁੰਦਰ ਤੋਂ ਨਿਸਤਾਰਾ ਹੋ ਜਾਵੇਗਾ ਪਰ ਨਿਸਤਾਰਾ ਤਾਂ ਹੋਵੇਗਾ ਜੇ ਤੂੰ ਸੰਕਲਪਾਂ ਵਿਕਲਪਾਂ ਨੂੰ ਰੋਕ ਕੇ ਸੰਸਾਰੀ ਪਦਾਰਥਾਂ ਦੀਆਂ ਵਾਸ਼ਨਾਵਾਂ ਨੂੰ ਮਾਰ ਕੇ, ਦਵੈਤ ਦਾ ਤਿਆਗ ਕਰਕੇ ਪ੍ਰਭੂ ਦਾ ਨਾਮ ਜਪੇਂਗਾ, ਤੱਦ ਸਤਿਗੁਰੂ ਜਰੂਰ ਤੇਰੇ ਜਪੇ ਨਾਮ ਨੂੰ ਫਲੀਭੂਤ ਕਰਨਗੇ। ਆਪ ਜੀ ਦਾ ਫੁਰਮਾਨ ਹੈ।

**ਰੇ ਨਰ ਇਨ ਬਿਧਿ ਪਾਰਿ ਪਰਾਇ।**
**ਧਿਆਇ ਹਰਿ ਜੀਉ ਹੋਇ ਮਿਰਤਕੁ ਤਿਆਗਿ ਦੂਜਾ ਭਾਉ॥**

**ਮਾਰੂ ਮ: ੫, ਪੰਨਾ ੧੦੦੨**

ਪ੍ਰਭੂ ਨਾਮ ਨੂੰ ਕਿਸ ਤਰੀਕੇ ਨਾਲ ਜਪ ਕੇ ਸਤਿਗੁਰੂ ਜੀ ਪਾਸੋਂ ਫਲੀਭੂਤ ਕਰਵਾਉਣਾ ਹੈ ? ਸਤਿਗੁਰੂ ਅਰਜਨ ਦੇਵ ਜੀ ਸੋਰਠ ਰਾਗ ਵਿੱਚ ਵਿਧੀ ਦਰਸਾਉਂਦੇ ਫੁਰਮਾਨ ਕਰਦੇ ਹਨ ਕਿ ਪ੍ਰਭੂ ਨਾਮ ਨੂੰ ਰਸਨਾ ਨਾਲ ਜਪੋ, ਜੋ ਜਪ ਰਹੇ ਹਾਂ, ਉਸ ਨੂੰ ਕੰਨਾਂ ਨਾਲ ਸੁਣੋ, ਜਿਸ ਨੂੰ ਜਪ ਰਹੇ ਹਾਂ ਉਸ ਨੂੰ ਹਿਰਦੇ ਅੰਦਰੋਂ ਪਿਆਰ ਕਰੋ। ਇਸ ਢੰਗ ਨਾਲ ਨਾਮ ਜਪਣ ਵਾਲਾ ਪ੍ਰਾਣੀ ਕਦੇ ਵੀ ਗੁਰੂ ਦੇ ਦਰ ਵਿੱਚੋਂ ਖਾਲੀ ਨਹੀਂ ਜਾਂਦਾ। ਸਤਿਗੁਰੂ ਬਖਸਿਸਾਂ ਨਾਲ ਉਸ ਦੀ ਝੋਲੀ ਭਰ ਦਿੰਦਾ ਹੈ।

**ਸ੍ਰਵਣੀ ਸੁਣੀਐ ਰਸਨਾ ਗਾਈਐ ਹਿਰਦੈ ਧਿਆਈਐ ਸੋਈ ॥**
**ਕਰਣ ਕਾਰਣ ਸਮਰਥ ਸੁਆਮੀ ਜਾ ਤੇ ਬ੍ਰਿਥਾ ਨ ਕੋਈ ॥**

**ਸੋਰਠਿ ਮ: ੫, ਪੰਨਾ ੬੧੧**

ਅਤੇ —[1]**ਰਸਨਾ ਉਚਰੰਤਿ ਨਾਮੰ ਸ੍ਰਵਣੰ ਸੁਨੰਤਿ ਸਬਦ ਅੰਮ੍ਰਿਤਹ ॥**
**ਨਾਨਕ ਤਿਨ ਸਦ ਬਲਿਹਾਰੰ ਜਿਨਾ ਧਿਆਨੁ ਪਾਰਬ੍ਰਹਮਣਹ ॥**

**ਮ: ੫, ਪੰਨਾ ੭੦੯**

ਸ੍ਰੀ ਗੁਰੂ ਅਰਜਨ ਦੇਵ ਜੀ ਨੇ ਆਸਾ ਰਾਗ ਵਿੱਚ ਪ੍ਰਭੂ ਨਾਮ ਅਤੇ ਪ੍ਰਭੂ ਭਗਤੀ ਨੂੰ ਸਤਿਗੁਰੂ ਦੁਆਰਾ ਪ੍ਰਫੁਲਤ ਕਰਕੇ ਹਰੀ ਨਾਲ ਅਭੇਦ ਹੋਣ ਲਈ ਚਾਰ ਕਰਮ ਕਰਨ ਦੀ ਤਾਕੀਦ ਕੀਤੀ ਹੈ। ਪਹਿਲਾ ਕਰਮ ਹੈ, ਰਸਨਾ ਨਾਲ ਪ੍ਰਮੇਸ਼ਰ ਦੇ ਨਾਮ ਨੂੰ ਜਪਣਾ, ਦੂਸਰਾ ਜਿਸ ਦਾ ਨਾਮ ਜਪ ਰਹੇ ਹਾਂ ਉਸ ਨਾਲ ਪਿਆਰ ਕਰਨਾ, ਤੀਸਰਾ ਜੋ ਸਤਿਗੁਰੂ ਨੇ ਉਪਦੇਸ਼ ਦਿੱਤਾ ਹੈ, ਉਸ ਦੀ ਦ੍ਰਿੜ੍ਹਤਾ ਨਾਲ ਕਮਾਈ ਕਰਨੀ। ਚੌਥਾ ਸਾਡਾ ਮਨ ਜੋ ਸੰਸਾਰ ਦੇ ਜੰਜਾਲਾਂ ਵਿੱਚ ਫਸਿਆ ਹੋਇਆ ਹੈ, ਇਸ ਨੂੰ ਸੰਸਾਰ ਨਾਲੋਂ ਤੋੜ ਕੇ ਨਿਰੰਕਾਰ ਨਾਲ ਜੋੜਨ ਲਈ ਬਾਰ ਬਾਰ ਯਤਨ ਕਰਨਾ। ਜਿਹੜਾ ਜਗਿਆਸੂ ਸ੍ਰੀ ਗੁਰੂ ਅਰਜਨ ਦੇਵ ਜੀ ਵੱਲੋਂ ਦਰਸਾਏ ਮਾਰਗ ਨੂੰ ਅਪਨਾਏਗਾ ਉਸ ਨੂੰ ਪ੍ਰਮਾਤਮਾ ਦੀ ਅਵੱਸ਼ ਪ੍ਰਾਪਤੀ ਹੋ ਜਾਵੇਗੀ।

**ਗੋਬਿੰਦ ਗੋਬਿੰਦ ਕਰਿ ਹਾਂ ॥ ਹਰਿ ਹਰਿ ਮਨਿ ਪਿਆਰਿ ਹਾਂ ॥**
**ਗੁਰਿ ਕਹਿਆ ਸੁ ਚਿਤਿ ਧਰਿ ਹਾਂ ॥ ਅਨ ਸਿਉ ਤੋਰਿ ਫੇਰਿ ਹਾਂ ॥**
**ਐਸੇ ਲਾਲਨੁ ਪਾਇਓ ਰੀ ਸਖੀ ॥੧॥**

**ਆਸਾ ਮ: ੫ ਪੰਨਾ ੪੦੯**

ਇਕਾਗਰਤਾ ਸਹਿਤ ਰਸਨਾ ਨਾਲ ਜਪਣਾ, ਕੰਨਾਂ ਜਾਂ ਸੁਰਤੀ ਨਾਲ ਨਾਮ ਨੂੰ ਸੁਣਨਾ। ਹਿਰਦਾ ਪ੍ਰਭੂ ਪਿਆਰ ਨਾਲ ਸਰਸਾਰ ਕਰੀ ਰਖਣਾ। ਨਾਮੀ ਉਪਰ ਦ੍ਰਿੜ੍ਹ ਭਰੋਸਾ ਕਰਨਾ ਮਾਨੋਂ ਨਾਮ ਬੀਜਾਂ ਨੂੰ ਸੋਧਣਾ ਹੈ।

---

੧. ਜਿਹੜੇ ਜਗਿਆਸੂ ਰਸਨਾ ਨਾਲ ਹਰੀ ਦਾ ਨਾਮ ਜਪਦੇ ਹਨ ਅਤੇ ਕੰਨਾਂ ਨਾਲ ਜਪੇ ਨਾਮ ਅਤੇ ਪੜ੍ਹੀ ਜਾ ਰਹੀ ਬਾਣੀ ਨੂੰ ਸੁਣਦੇ ਹਨ। ਧਿਆਨ ਹਮੇਸ਼ਾ ਪਾਰਬ੍ਰਹਮ ਦਾ ਧਰਦੇ ਹਨ। ਮੈਂ ਉਨ੍ਹਾਂ ਤੋਂ ਸਦਾ ਸਦਾ ਬਲਿਹਾਰ ਜਾਂਦਾ ਹਾਂ।



## ਨਾਮ ਦੇ ਵਾਧੇ ਲਈ ਇੱਕ ਹੋਰ ਉਦਾਹਰਣ

ਸੰਸਾਰ ਵਿੱਚ ਵਿਚਰਦਿਆਂ ਆਪਾਂ ਨਿੱਤ ਵੇਖਦੇ ਹਾਂ ਕੋਈ ਮਨੁੱਖ ਮਿਹਨਤ ਕਰਕੇ ਦੋ ਲੱਖ ਰੁਪਈਆ ਇਕੱਠਾ ਕਰ ਲਵੇ ਅਗਲੇ ਸਾਲ ਹੋਰ ਮਿਹਨਤ ਕਰਕੇ ਦੋ ਲੱਖ ਹੋਰ ਇਕੱਠਾ ਕਰ ਲਵੇ। ਇਹ ਚਾਰ ਲੱਖ ਰੁਪਈਆ ਭਾਵੇਂ ਕੋਈ ਆਪਣੇ ਘਰ ਵਿੱਚ ਵੀਹ ਸਾਲ ਸਾਂਭ ਕੇ ਰੱਖ ਛੱਡੇ, ਵੀਹ ਸਾਲਾਂ ਵਿੱਚ ਚਾਰ ਲੱਖ ਰੁਪਈਆ ਕੇਵਲ ਚਾਰ ਲੱਖ ਹੀ ਰਹੇਗਾ, ਉਸ ਵਿੱਚ ਵਾਧਾ ਕਦਾਚਿਤ ਨਹੀਂ ਹੋਵੇਗਾ। ਜੇ ਮਨੁੱਖ ਇਕੱਠਾ ਕੀਤਾ ਰੁਪਈਆ ਬੈਂਕ ਖਾਤੇ ਵਿੱਚ ਜਮ੍ਹਾਂ ਕਰਵਾ ਦੇਵੇ, ਜਿਸ ਦਿਨ ਤੋਂ ਪੈਸੇ ਬੈਂਕ ਖਾਤੇ ਵਿੱਚ ਜਮ੍ਹਾਂ ਹੋ ਜਾਂਦੇ ਹਨ, ਉਸੇ ਸਮੇਂ ਤੋਂ ਉਨ੍ਹਾਂ ਪੈਸਿਆਂ ਉਪਰ ਵਿਆਜ ਪੈਣਾ ਆਰੰਭ ਹੋ ਜਾਂਦਾ ਹੈ ਅਤੇ ਕੁਝ ਸਾਲਾਂ ਵਿੱਚ ਹੀ ਉਨ੍ਹਾਂ ਪੈਸਿਆਂ ਵਿੱਚ ਚਾਰ-ਪੰਜ ਗੁਣਾਂ ਵਾਧਾ ਹੋ ਕੇ ਜਮ੍ਹਾਂ ਕਰਵਾਉਣ ਵਾਲੇ ਨੂੰ ਹੀ ਮੁੜ ਮਿਲ ਜਾਂਦੇ ਹਨ। ਜਿਹੜਾ ਮਨੁੱਖ ਬੈਂਕ ਵਿੱਚ ਨਾ ਆਪਣਾ ਖਾਤਾ ਖੁਲ੍ਹਵਾਉਂਦਾ ਹੈ, ਨਾ ਪੈਸੇ ਜਮ੍ਹਾਂ ਕਰਾਉਂਦਾ ਹੈ, ਉਸ ਦੇ ਧਨ ਵਿੱਚ ਕਦਾਚਿਤ ਵੀ ਵਾਧਾ ਨਹੀਂ ਹੋ ਸਕਦਾ। ਜਿਵੇਂ ਸੰਸਾਰੀ ਧਨ ਵਿੱਚ ਵਾਧਾ ਕਰਨ ਲਈ ਬੈਂਕ ਵਿੱਚ ਖਾਤਾ ਖੁਲ੍ਹਵਾ ਕੇ ਪੈਸੇ ਬੈਂਕ ਵਿੱਚ ਜਮ੍ਹਾਂ ਕਰਵਾਉਣੇ ਪੈਂਦੇ ਹਨ, ਇਸੇ ਤਰ੍ਹਾਂ ਨਾਮ ਦੇ ਧਨ ਵਿੱਚ ਬਰਕਤਾਂ ਅਤੇ ਵਾਧਾ ਪਾਉਣ ਲਈ ਸਤਿਗੁਰੂ ਦੇ ਘਰ ਵਿੱਚ ਆਪਣੇ ਨਾਉਂ ਦਾ ਖਾਤਾ ਖੁੱਲ੍ਹਵਾਉਣਾ ਅਵੱਸ਼ ਲਾਜਮੀ ਹੈ। ਜਰਾ ਸੋਚਣ ਅਤੇ ਵੀਚਾਰਨ ਦੀ ਲੋੜ ਹੈ ਕਿ ਜਿਸ ਨੇ ਬੈਂਕ ਵਿੱਚ ਖਾਤਾ ਹੀ ਨਹੀਂ ਖੁਲ੍ਹਵਾਇਆ ਉਹ ਆਪਣੇ ਪੈਸੇ ਕਿਸ ਅਕਾਉਂਟ ਵਿੱਚ ਜਮ੍ਹਾਂ ਕਰਾਏਗਾ। ਬਿਨਾਂ ਅਕਾਉਂਟ ਖੋਲ੍ਹੇ ਤਾਂ ਬੈਂਕ ਅਧਿਕਾਰੀ ਵੀ ਪੈਸੇ ਨਹੀਂ ਫੜਦੇ। ਜੇ ਬੈਂਕ ਅਧਿਕਾਰੀ ਜਮ੍ਹਾਂ ਕਰਵਾਉਣ ਵਾਲੇ ਪਾਸੋਂ ਪੈਸੇ ਲੈ ਵੀ ਲੈਣ ਤੱਦ ਵੀ ਉਹ ਪਹਿਲਾਂ ਬੈਂਕ ਵਿੱਚ ਖਾਤਾ ਖੋਲ੍ਹਣਗੇ, ਫਿਰ ਉਸ ਖਾਤੇ ਵਿੱਚ ਪੈਸੇ ਜਮ੍ਹਾਂ ਕਰਨਗੇ। ਜਿਹੜਾ ਮਨੁੱਖ ਬਿਨਾਂ ਖਾਤਾ ਖੁਲ੍ਹਵਾਇਆਂ ਮਾਇਆ ਕਿਸੇ ਹੋਰ ਦੇ ਖਾਤੇ ਵਿੱਚ ਜਮ੍ਹਾਂ ਕਰਵਾ ਦੇਵੇ, ਮੁੜ ਪੈਸੇ ਲੈਣ ਵੇਲੇ ਪੈਸੇ ਜਮ੍ਹਾਂ ਕਰਾਉਣ ਵਾਲੇ ਨੂੰ ਨਹੀਂ ਮਿਲਣਗੇ ਸਗੋਂ ਜਿਸ ਖਾਤੇ ਵਿੱਚ ਮਾਇਆ ਜਮ੍ਹਾਂ ਕਰਵਾਈ ਗਈ ਹੈ, ਉਨ੍ਹਾਂ ਪੈਸਿਆਂ ਦਾ ਹੱਕਦਾਰ ਉਹ ਖਾਤੇ ਵਾਲਾ ਹੀ ਹੋਵੇਗਾ।

ਕਈ ਵਾਰੀ ਇਹ ਵੀ ਵੇਖਣ ਵਿੱਚ ਆਇਆ ਹੈ ਕਿ ਮਨੁੱਖ ਬਿਨਾਂ ਸੋਚੇ ਸਮਝੇ ਕਿਸੇ ਐਸੇ ਬੈਂਕ ਜਾਂ ਸੁਸਾਇਟੀ ਵਿੱਚ ਖਾਤਾ ਖੁਲ੍ਹਵਾ ਬੈਠਦਾ ਹੈ, ਜੋ ਥੋੜ੍ਹੇ ਸਮੇਂ ਵਿੱਚ ਆਪਣਾ ਦੀਵਾਲਾ ਕੱਢ ਜਾਂਦੇ ਹਨ। ਐਸੀ ਹਾਲਤ ਵਿੱਚ ਮਨੁੱਖ ਨੂੰ ਵਿਆਜ ਤਾਂ ਕੀ ਮੂਲ ਤੋਂ ਵੀ ਹੱਥ ਧੋਣੇ ਪੈਂਦੇ ਹਨ। ਜਿਵੇਂ ਦੁਨਿਆਵੀ ਧਨ ਨੂੰ ਜਮ੍ਹਾਂ ਕਰਾਉਣ ਤੋਂ ਪਹਿਲਾਂ ਮਨੁੱਖ ਚੰਗੇ ਸਰਕਾਰ ਵੱਲੋਂ ਮਨਜੂਰ-ਸ਼ੁਦਾ ਬੈਂਕ ਦੀ ਟੋਲ ਭਾਲ ਕਰਕੇ ਆਪਣਾ ਖਾਤਾ ਖੁਲ੍ਹਵਾਉਂਦਾ ਹੈ ਤਿਵੇਂ ਹਰ ਮਨੁੱਖ ਨੂੰ ਆਪਣੇ ਆਤਮਿਕ ਧਨ ਵਿੱਚ ਵਾਧਾ ਕਰਨ ਹਿਤ ਪੂਰੇ ਸਤਿਗੁਰੂ ਦੇ ਘਰ ਵਿੱਚ ਆਪਣਾ ਖਾਤਾ ਜਰੂਰ ਖੁਲ੍ਹਵਾ ਲੈਣਾ ਚਾਹੀਦਾ ਹੈ ਅਤੇ ਕੱਚੇ-ਪਿੱਲੇ ਅਧੂਰੇ ਆਪੂ ਬਣਏ ਗੁਰੂਆਂ ਪਾਸੋਂ ਹਮੇਸ਼ਾ ਸਾਵਧਾਨ ਰਹਿਣਾ ਚਾਹੀਦਾ ਹੈ।

## ਗੁਰੂ ਵਾਲੇ ਬਣਨ ਦੀ ਅਵਸ਼ੱਕਤਾ

ਪ੍ਰਮਾਤਮਾ ਨੇ ਆਪਣੇ ਨਾਲ ਮਿਲਣ ਵਾਸਤੇ ਇੱਕ ਨੇਮ ਬਣਾਇਆ ਹੈ। ਉਸ ਨਿਯਮ ਨੂੰ ਪੂਰਾ ਕੀਤੇ ਬਿਨਾਂ ਨਾ ਪਹਿਲਾਂ ਹੀ ਕਿਸੇ ਨੂੰ ਪ੍ਰਭੂ ਦੀ ਪ੍ਰਾਪਤੀ ਹੋਈ ਹੈ ਨ ਹੁਣ ਅਤੇ ਨਾ ਹੀ ਅਗਾਂਹ ਹੋਵੇਗੀ। ਸਤਿਗੁਰੂ ਨਾਨਕ ਦੇਵ ਜੀ ਦਾ ਫੁਰਮਾਨ ਹੈ—

**ਬਿਨੁ ਸਤਿਗੁਰ ਕਿਨੈ ਨ ਪਾਇਓ ਬਿਨੁ ਸਤਿਗੁਰ ਕਿਨੈ ਨ ਪਾਇਆ ॥**
**ਸਤਿਗੁਰ ਵਿਚਿ ਆਪੁ ਰਖਿਓਨੁ ਕਰਿ ਪਰਗਟੁ ਆਖਿ ਸੁਣਾਇਆ ॥**

**ਆਸਾ ਦੀ ਵਾਰ ਪੰਨਾ ੪੬੬**

ਸਤਿਗੁਰੂ ਅਰਜਨ ਦੇਵ ਜੀ ਨੇ ਗੌਂਡ ਰਾਗ ਵਿੱਚ ਬੜਾ ਹੀ ਸਪਸ਼ਟ ਫੈਸਲਾ ਸੁਣਾਉਂਦਿਆਂ ਫੁਰਮਾਨ ਕੀਤਾ ਹੈ ਕਿ ਮਤਾਂ ਕੋਈ ਭਰਮ ਭੁਲੇਖੇ ਅਧੀਨ ਇਹ ਧਾਰਨਾ ਬਣਾ ਲਵੇ ਕਿ ਸ਼ਾਇਦ ਮੇਰਾ ਗੁਰੂ ਵਾਲਾ ਬਣੇ ਤੋਂ ਬਿਨਾਂ ਹੀ ਨਿਸਤਾਰਾ ਹੋ ਜਾਵੇਗਾ। ਪਰ ਯਾਦ ਰੱਖੋ ! ਗੁਰੂ ਵਾਲਾ ਬਣੇ ਤੋਂ ਬਿਨਾਂ ਨਾ ਕਿਸੇ ਦਾ ਪਹਿਲਾਂ ਨਿਸਤਾਰਾ ਹੋਇਆ, ਨ ਹੁਣ ਅਤੇ ਨਾਹੀਂ ਅਗਾਂਹ ਹੋਵੇਗਾ। ਗੁਰੂ ਵਾਲੇ ਬਣਨ ਦੀ ਮਰਯਾਦਾ, ਹਰ ਪ੍ਰਾਣੀ ਨੂੰ ਆਪਣੇ ਜੀਵਨ ਵਿੱਚ ਅਵੱਸ਼ ਧਾਰਨ ਕਰਨੀ ਪਵੇਗੀ, ਸਾਹਿਬਾਂ ਦਾ ਬਚਨ ਹੈ।

**"ਮਤ ਕੋ ਭਰਮਿ ਭੁਲੈ ਸੰਸਾਰਿ ॥ ਗੁਰ ਬਿਨੁ ਕੋਇ ਨ ਉਤਰਸਿ ਪਾਰਿ ॥੧॥"**

**ਗਡ ਮ: ੫, ਪੰਨਾ ੮੬੪**

ਭੱਟ ਨਲ੍ਯ ਜੀ ਦੇ ਅਨੁਭਵ ਅਨੁਸਾਰ ਗੁਰੂ ਵਾਲੇ ਬਣੇ ਤੋਂ ਬਿਨਾਂ ਅਗਿਆਨਤਾ ਦਾ ਅੰਧੇਰਾ ਕਦੇ ਦੂਰ ਨਹੀਂ ਹੁੰਦਾ ਅਤੇ ਨਾ ਹੀ ਅਸਲੀ ਜੀਵਨ ਜਿਉਣ ਦੀ ਸੋਝੀ ਪ੍ਰਾਪਤ ਹੁੰਦੀ ਹੈ। ਗੁਰੂ ਵਿਹੂਣੇ ਮਨੁੱਖ ਨੂੰ ਆਤਮਿਕ ਉੱਚਤਾ ਵੀ ਪ੍ਰਾਪਤ ਨਹੀਂ ਹੋ ਸਕਦੀ। ਗੁਰੂ ਵਾਲਾ ਬਣੇ ਤੋਂ ਬਿਨਾਂ ਮਨੁੱਖ ਦੀ ਵਿਕਾਰਾਂ ਤੋਂ ਵੀ ਖਲਾਸੀ ਨਹੀਂ ਹੋ ਸਕਦੀ। ਇਸ ਲਈ ਸਭ ਤੋਂ ਸ੍ਰੇਸ਼ਟ ਵੀਚਾਰ ਇਹ ਹੀ ਹੈ ਕਿ ਹਰ ਮਨੁੱਖ ਨੂੰ ਜਿੰਨਾ ਜਲਦੀ ਹੋ ਸਕੇ ਗੁਰੂ ਵਾਲਾ ਬਣ ਜਾਣਾ ਚਾਹੀਦਾ ਹੈ। ਹੇ ਮੇਰੇ ਮਨ! ਅੱਖਾਂ ਦੁਆਰਾ ਵੀ ਹਰ ਪਾਸੇ ਗੁਰੂ ਦੀ ਹੋਂਦ ਨੂੰ ਵੇਖਣ ਦਾ ਯਤਨ ਕਰ। ਮਨ, ਬਚਨ ਅਤੇ ਕਰਮ ਵੀ ਗੁਰੂ ਅਨੁਸਾਰੀ ਕਰ ਲੈ, ਕਿਉਂਕਿ ਸਤਿਗੁਰ ਹੀ ਸਦਾ ਸੱਤ ਅਤੇ ਥਿਰ ਰਹਿਣ ਵਾਲੇ ਹਨ। ਜਿਨ੍ਹਾਂ ਨੇ ਮਨੁੱਖਾਂ ਜਨਮ ਪ੍ਰਾਪਤ ਕਰਕੇ ਸਤਿਗੁਰੂ ਦੀ ਸ਼ਰਣ ਨੂੰ ਗ੍ਰਹਿਣ ਨਹੀਂ ਕੀਤਾ ਅਤੇ ਨਾ ਹੀ ਸਤਿਗੁਰੂ ਦੇ ਦਰਸ਼ਨ ਕੀਤੇ ਹਨ, ਐਸੇ ਮਨੁਖਾਂ ਦਾ ਇਸ ਸੰਸਾਰ ਵਿੱਚ ਜਨਮ ਲੈਣਾ ਅਕਾਰਥ ਹੈ। ਭੱਟ ਜੀ ਦਾ ਗੁਰਬਾਣੀ ਫੁਰਮਾਨ ਪੜ੍ਹ ਲਈਏ ਸਤਿਗੁਰੂ ਵਾਲੇ ਬਣਨ ਲਈ ਜਰੂਰ ਪ੍ਰੇਰਨਾ ਮਿਲੇਗੀ।

**ਗੁਰ ਬਿਨੁ ਘੋਰੁ ਅੰਧਾਰੁ ਗੁਰੂ ਬਿਨੁ ਸਮਝ ਨ ਆਵੈ ॥**
**ਗੁਰ ਬਿਨੁ ਸੁਰਤਿ ਨ ਸਿਧਿ ਗੁਰੂ ਬਿਨੁ ਮੁਕਤਿ ਨ ਪਾਵੈ ॥**
**ਗੁਰੁ ਕਰੁ ਸਚੁ ਬੀਚਾਰੁ ਗੁਰੂ ਕਰੁ ਰੇ ਮਨ ਮੇਰੇ ॥**
**ਗੁਰੁ ਕਰੁ ਸਬਦ ਸਪੁੰਨ ਅਘਨ ਕਟਹਿ ਸਭ ਤੇਰੇ ॥**



**ਗੁਰੁ ਨਯਣਿ ਬਯਣਿ ਗੁਰੁ ਗੁਰੁ ਕਰਹੁ ਗੁਰੂ ਸਤਿ ਕਵਿ ਨਲ੍ਯ ਕਹਿ ॥**
**ਜਿਨਿ ਗੁਰੂ ਨ ਦੇਖਿਅਉ ਨਹੁ ਕੀਅਉ ਤੇ ਅਕਯਥ ਸੰਸਾਰ ਮਹਿ ॥੪॥੮**

**ਸਵਈਏ ਮਹਲੇ ੪, ਪੰਨਾ ੧੩੯੯**

ਸਤਿਗੁਰੂ ਅੰਗਦ ਦੇਵ ਜੀ ਦਾ ਆਸਾ ਦੀ ਵਾਰ ਵਿੱਚ ਫੁਰਮਾਨ ਹੈ ਕਿ ਸੂਰਜ ਅਤੇ ਚੰਦਰਮਾ ਦੇ ਪ੍ਰਕਾਸ਼ ਨਾਲ ਬਹਿਰੂਨੀ ਅੰਧੇਰਾ ਤਾਂ ਜਰੂਰ ਦੂਰ ਹੋ ਜਾਂਦਾ ਹੈ, ਪਰ ਬਾਹਰਲੇ ਪ੍ਰਕਾਸ਼ ਨਾਲ ਮਨੁੱਖ ਦਾ ਅੰਦਰੂਨੀ ਅਗਿਆਨਤਾ ਦਾ ਅੰਧਕਾਰ ਦੂਰ ਨਹੀਂ ਹੋ ਸਕਦਾ। ਅਗਿਆਨਤਾ ਦੇ ਅੰਧੇਰੇ ਨੂੰ ਕੇਵਲ ਸਤਿਗੁਰੂ ਦਾ ਗਿਆਨ ਹੀ ਦੂਰ ਕਰ ਸਕਦਾ ਹੈ। ਸਾਹਿਬਾਂ ਦਾ ਬਚਨ ਹੈ—

**ਜੇ ਸਉ ਚੰਦਾ ਉਗਵਹਿ ਸੂਰਜ ਚੜਹਿ ਹਜਾਰ ॥**
**ਏਤੇ ਚਾਨਣ ਹੋਦਿਆਂ ਗੁਰ ਬਿਨੁ ਘੋਰ ਅੰਧਾਰ ॥** **ਮ: ੨, ਪੰਨਾ ੪੬੩**

ਜਿਸ ਵੇਲੇ ਮਨੁੱਖ ਗੁਰੂ ਵਾਲਾ ਬਣ ਜਾਂਦਾ ਹੈ, ਸਤਿਗੁਰੂ ਜੀਵ ਨੂੰ ਗਿਆਨ ਅੰਜਨ ਦੀ ਬਖਸ਼ਿਸ਼ ਕਰ, ਅਗਿਆਨ ਅੰਧੇਰੇ ਦਾ ਵਿਨਾਸ਼ ਕਰਕੇ ਅੰਦਰੂਨੀ ਪ੍ਰਕਾਸ਼ ਅਤੇ ਵਿਗਾਸ ਦੀ ਅਵਸਥਾ ਪ੍ਰਦਾਨ ਕਰ ਦਿੰਦੇ ਹਨ।

**ਗਿਆਨ ਅੰਜਨੁ ਗੁਰਿ ਦੀਆ ਅਗਿਆਨ ਅੰਧੇਰ ਬਿਨਾਸੁ ॥**
**ਹਰਿ ਕਿਰਪਾ ਤੇ ਸੰਤ ਭੇਟਿਆ ਨਾਨਕ ਮਨਿ ਪਰਗਾਸੁ ॥੧॥**

## ਅਮੋਲਕ ਨਾਮ ਦੀ ਪ੍ਰਾਪਤੀ ਕਿੱਥੋਂ ਅਤੇ ਕਿਵੇਂ ?

ਭਗਤ ਕਬੀਰ ਜੀ ਦੇ ਅਨੁਭਵ ਅਨੁਸਾਰ ਪ੍ਰਭੂ ਦਾ ਅਮੋਲਕ ਨਾਮ ਸੰਸਾਰ ਦੇ ਕਿਸੇ ਵੀ ਕੀਮਤੀ ਪਦਾਰਥ, ਸੋਨਾ, ਚਾਂਦੀ, ਹੀਰੇ-ਜਵਾਹਰਾਤਾਂ ਦੇ ਬਦਲੇ ਵਿੱਚ ਪ੍ਰਾਪਤ ਨਹੀਂ ਕੀਤਾ ਜਾ ਸਕਦਾ। **"ਕੰਚਨ[੧] ਸਿਉ ਪਾਈਐ ਨਹੀ ਤੋਲਿ ॥"** ਕਿਵੇਂ ਪ੍ਰਾਪਤ ਕੀਤਾ ਜਾ ਸਕਦਾ ਹੈ ? **"ਮਨੁ ਦੇ ਰਾਮੁ ਲੀਆ ਹੈ ਮੋਲਿ ॥੧॥"** ਮਨ ਕਿਸ ਨੂੰ ਦੇਣਾ ਹੈ ? ਸਤਿਗੁਰੂ ਨੂੰ, ਕਿਉਂ ਕਿ ਸਤਿਗੁਰੂ ਹੀ ਨਾਮ ਦੀ ਦਾਤ ਦੇਣ ਦੀ ਸਮੱਰਥਾ ਰੱਖਦੇ ਹਨ ਹੋਰ ਕੋਈ ਨਹੀਂ।

**ਸਤਿਗੁਰੁ ਦਾਤਾ ਹਰਿ ਨਾਮ ਕਾ ਪ੍ਰਭੁ ਆਪਿ ਮਿਲਾਵੈ ਸੋਇ ॥**
**ਸਤਿਗੁਰਿ ਹਰਿ ਪ੍ਰਭੁ ਬੁਝਿਆ ਗੁਰ ਜੇਵਡੁ ਅਵਰੁ ਨ ਕੋਇ ॥**

**ਸਿਰੀਰਾਗੁ ਮ: ੪, ਪੰਨਾ ੩੯**

ਸ੍ਰੀ ਗੁਰੂ ਅਰਜਨ ਦੇਵ ਜੀ ਦਾ ਮਾਰੂ ਰਾਗ ਵਿੱਚ ਫੁਰਮਾਨ ਹੈ। ਜਿਸ ਨਾਮ ਨੂੰ ਪ੍ਰਾਪਤ ਕਰਨ ਵਾਸਤੇ ਅਨੇਕਾਂ ਦੇਵਤੇ ਤਰਸਦੇ ਹਨ। ਜਿਸ ਨਾਮ ਦੀ ਪ੍ਰਾਪਤੀ ਵਾਸਤੇ ਸਾਰੇ ਭਗਤ ਜਨ ਹਰੀ ਦੀ ਸੇਵਾ ਕਰਦੇ ਹਨ। ਐਸਾ ਅਮੋਲਕ ਨਾਮ ਜੋ ਬੇ-ਸਹਾਰਿਆਂ ਨੂੰ

੧. ਸੋਨਾ

ਸਹਾਰਾ ਦੇਣ ਵਾਲਾ ਅਤੇ ਦੀਨ-ਦੁਖੀਆਂ ਦੇ ਸਾਰੇ ਦੁੱਖ ਦੂਰ ਕਰਨ ਵਾਲਾ ਹੈ। ਅਜਿਹਾ ਅਮੋਲਕ ਨਾਮ ਪੂਰੇ ਗੁਰੂ ਪਾਸੋਂ ਪ੍ਰਾਪਤ ਹੋ ਸਕਦਾ ਹੈ। ਪੂਰੇ ਗੁਰੂ ਨੂੰ ਛੱਡ ਕੇ ਨਾਮ ਦੀ ਪ੍ਰਾਪਤੀ ਵਾਸਤੇ ਭਾਵੇਂ ਕੋਈ ਤਿੰਨਾਂ ਲੋਕਾਂ ਵਿੱਚ ਨਸ-ਭੱਜ ਕਰ ਲਵੇ ਉਸ ਦਾ ਨਾਮ ਪ੍ਰਾਪਤੀ ਦਾ ਯਤਨ ਅਸਫਲ ਹੀ ਰਹੇਗਾ, ਕਿਉਂ ਕਿ ਸਤਿਗੁਰੂ ਹੀ ਨਾਮ ਧਨ ਦਾ ਸ਼ਾਹੂਕਾਰ ਹੈ। ਇਸ ਲਈ ਨਾਮ ਪੂਰੇ ਗੁਰੂ ਪਾਸੋਂ ਹੀ ਪ੍ਰਾਪਤ ਹੋ ਸਕਦਾ ਹੈ। ਹੋਰ ਕਿਸੇ ਥਾਂ ਤੋਂ ਕਿਸੇ ਵੀ ਯਤਨ ਨਾਲ ਨਾਮ ਦੀ ਦਾਤ ਪ੍ਰਾਪਤ ਨਹੀਂ ਕੀਤੀ ਜਾ ਸਕਦੀ। ਸਾਹਿਬਾਂ ਦਾ ਫੁਰਮਾਨ ਹੈ।

**ਜਿਸੁ ਨਾਮੈ ਕਉ ਤਰਸਹਿ ਬਹੁ ਦੇਵਾ ॥**
**ਸਗਲ ਭਗਤ ਜਾ ਕੀ ਕਰਦੇ ਸੇਵਾ ॥**
**ਅਨਾਥਾ ਨਾਥੁ ਦੀਨ ਦੁਖ ਭੰਜਨੁ ਸੋ ਗੁਰ ਪੂਰੇ ਤੇ ਪਾਇਣਾ ॥੩ ॥**
**ਹੋਰੁ ਦੁਆਰਾ ਕੋਇ ਨ ਸੁਝੈ ॥ ਤ੍ਰਿਭਵਣ ਧਾਵੈ ਤਾ ਕਿਛੂ ਨ ਬੂਝੈ ॥**
**ਸਤਿਗੁਰੁ ਸਾਹੁ ਭੰਡਾਰੁ ਨਾਮ ਜਿਸੁ ਇਹੁ ਰਤਨੁ ਤਿਸੈ ਤੇ ਪਾਇਣਾ ॥੪ ॥**

**ਮਾਰੂ ਸ: ੫, ਪੰਨਾ ੧੦੭੮**

ਸ੍ਰੀ ਗੁਰੂ ਅਮਰਦਾਸ ਜੀ ਦਾ ਪ੍ਰਭਾਤੀ ਰਾਗ ਵਿੱਚ ਦਰਜ ਬਚਨ ਪੜ੍ਹ ਲਈਏ ਗੁਰੂ ਦੀ ਅਵੱਸ਼ਕਤਾ ਅਤੇ ਗੁਰੂ ਦੀ ਮਹਾਨਤਾ ਦਾ ਪਤਾ ਚਲ ਜਾਵੇਗਾ। ਸਤਿਗੁਰੂ ਫੁਰਮਾਨ ਕਰਦੇ ਹਨ ਕਿ ਭਾਵੇਂ ਪ੍ਰਭੂ ਦਾ ਨਾਮ ਸਾਰੇ ਜੀਵਾਂ ਦੇ ਹਿਰਦਿਆਂ ਵਿੱਚ ਗੁਪਤ ਰੂਪ ਵਿੱਚ ਰਮਿਆ ਹੋਇਆ ਹੈ। ਸਾਰੇ ਘਟਾਂ ਘਟਾਂ ਵਿੱਚ ਪ੍ਰਮੇਸ਼ਰ ਦੀ ਹੋਂਦ ਮੌਜੂਦ ਹੈ, ਪਰ ਪ੍ਰਮੇਸ਼ਰ ਦਾ ਜ਼ਹੂਰ ਅਤੇ ਪ੍ਰਭੂ ਦਾ ਨਾਮ ਉਸ ਹਿਰਦੇ ਵਿੱਚ ਹੀ ਪ੍ਰਗਟ ਹੁੰਦਾ ਹੈ, ਜੋ ਗੁਰੂ ਨੂੰ ਆਪਾ ਸਮਰਪਿਤ ਕਰਕੇ ਗੁਰੂ ਵਾਲਾ ਬਣ ਜਾਂਦਾ ਹੈ—

**ਗੁਪਤਾ ਨਾਮੁ ਵਰਤੈ ਵਿਚਿ ਕਲਜੁਗਿ ਘਟਿ ਘਟਿ ਹਰਿ ਭਰਪੂਰਿ ਰਹਿਆ ॥**
**ਨਾਮੁ ਰਤਨੁ ਤਿਨਾ ਹਿਰਦੈ ਪ੍ਰਗਟਿਆ ਜੋ ਗੁਰ ਸਰਣਾਈ ਭਜਿ ਪਇਆ ॥੨ ॥**

**ਪ੍ਰਭਾਤੀ ਮ: ੩, ਪੰਨਾ ੧੩੩੪**

ਉਪਰ ਲਿਖੀ ਸੰਖੇਪ ਜਿਹੀ ਵੀਚਾਰ ਤੋਂ ਸਪੱਸ਼ਟ ਹੋ ਜਾਂਦਾ ਹੈ ਕਿ ਪ੍ਰਭੂ ਦਾ ਨਾਮ ਜਿਸ ਨੇ ਜੀਵ ਆਤਮਾ ਨੂੰ ਸ਼ਾਂਤੀ ਬਖਸ਼ਿਸ਼ ਕਰਨੀ ਅਤੇ ਪ੍ਰਭੂ ਵਿੱਚ ਅਭੇਦਤਾ ਕਰਵਾਉਣੀ ਹੈ, ਐਸਾ ਅਮੋਲਕ ਨਾਮ ਕੇਵਲ ਸਤਿਗੁਰੂ ਦੀ ਸ਼ਰਣ ਵਿੱਚ ਆ ਕੇ ਮਰਯਾਦਾ ਅਨੁਸਾਰ ਗੁਰੂ ਵਾਲੇ ਬਣ ਕੇ ਹੀ ਪ੍ਰਾਪਤ ਕੀਤਾ ਜਾ ਸਕਦਾ ਹੈ।

ਜਿਸ ਸਮੇਂ ਜਗਿਆਸੂ ਗੁਰੂ ਵਾਲਾ ਬਣ ਜਾਂਦਾ ਹੈ, ਤਦ ਸਤਿਗੁਰੂ ਜਗਿਆਸੂ ਨੂੰ **"ਅੰਮ੍ਰਿਤ ਨਾਮ ਨਿਰਮੋਲਕ ਹੀਰਾ ਗੁਰ ਦੀਨੋ ਮੰਤਾਨੀ ॥"** ਦੀਆਂ ਦਾਤਾ ਬਖਸ਼ਿਸ਼ ਕਰ ਦਿੰਦੇ ਹਨ। ਅੰਮ੍ਰਿਤ ਨਾਮ ਨਿਰਮੋਲਕ ਹੀਰੇ ਦੀ ਪ੍ਰਾਪਤੀ ਉਪ੍ਰੰਤ ਜਿੱਥੇ ਜਗਿਆਸੂ ਦੀ ਦੁਬਿਧਾ ਵਾਲੀ ਹਾਲਤ ਖਤਮ ਹੋ ਜਾਂਦੀ ਹੈ, ਉਥੇ ਮਾਇਆ ਦੇ ਪ੍ਰਭਾਵ ਅਧੀਨ ਮਨੁੱਖ ਦੀ ਜੋ ਡਾਵਾਂ-ਡੋਲਵੀਂ ਅਵਸਥਾ ਬਣੀ ਹੋਈ ਹੁੰਦੀ ਹੈ ਉਹ ਵੀ ਸਦਾ ਵਾਸਤੇ ਮੁੱਕ ਜਾਂਦੀ ਹੈ।



ਨਾਮ ਦੀ ਕਮਾਈ ਦੁਆਰਾ ਪ੍ਰਭੂ ਉਪਰ ਪੂਰਨ ਭਰੋਸਾ ਅਤੇ ਦ੍ਰਿੜ੍ਹਤਾ ਬਣ ਜਾਂਦੀ ਹੈ। ਮਨੁੱਖ ਦੀਆਂ ਹਰ ਤਰ੍ਹਾਂ ਦੀ ਇੱਛਾਵਾਂ ਪੂਰੀਆਂ ਹੋ ਜਾਂਦੀਆਂ ਹਨ ਅਤੇ ਮਾਇਕੀ ਪਦਾਰਥਾਂ ਵੱਲੋਂ ਪੂਰਨ ਤ੍ਰਿਪਤੀ ਮਿਲ ਜਾਂਦੀ ਹੈ। ਸਤਿਗੁਰੂ ਪਾਸੋਂ ਅੰਮ੍ਰਿਤ ਨਾਮ ਦੀ ਪ੍ਰਾਪਤੀ ਉਪ੍ਰੰਤ ਜਗਿਆਸੂ ਅਤੇ ਪ੍ਰਭੂ ਦੇ ਵਿਚਕਾਰ ਜੋ ਮੇਰ-ਤੇਰ ਪਾਉਣ ਵਾਲੀ ਮਾਇਆ ਦੇ ਦੂਤਾਂ (ਕਾਮ, ਕ੍ਰੋਧ, ਲੋਭ, ਮੋਹ, ਹੰਕਾਰ) ਦੀ ਦੀਵਾਰ ਬਣੀ ਹੋਈ ਸੀ ਉਹ ਵੀ ਸਦਾ ਵਾਸਤੇ ਖਤਮ ਹੋ ਜਾਂਦੀ ਹੈ। ਜਗਿਆਸੂ ਨੂੰ ਪ੍ਰਮਾਤਮਾ ਵਿੱਚ ਇਸ ਪ੍ਰਕਾਰ ਅਭੇਦਤਾ ਮਿਲ ਜਾਂਦੀ ਹੈ, ਜਿਸ ਤਰ੍ਹਾਂ ਭਿੰਨ ਭਿੰਨਿ ਗਹਿਣਿਆਂ ਨੂੰ ਕੁਠਾਲੀ ਵਿੱਚ ਢਾਲ ਕੇ ਸੁਨਿਆਰਾ ਇੱਕ ਡਲੀ ਬਣਾ ਦਿੰਦਾ ਹੈ। ਫਿਰ ਉਸ ਸੋਨੇ ਦੀ ਡਲੀ ਵਿੱਚੋਂ ਇਕਲੇ-ਇਕਲੇ ਗਹਣਿਆਂ ਦਾ ਸੋਨਾ ਵੱਖ ਨਹੀਂ ਕੀਤਾ ਜਾ ਸਕਦਾ। ਸਾਰੇ ਗਹਿਣੇ ਕੁਠਾਲੀ ਵਿੱਚ ਢਲਣ ਉਪ੍ਰੰਤ ਸੋਨੇ ਦੀ ਡਲੀ ਹੀ ਅਖਵਾਉਂਦੇ ਹਨ। ਨਾਮ ਪ੍ਰਾਪਤੀ ਉਪ੍ਰੰਤ ਜਗਿਆਸੂ ਦੇ ਹਿਰਦੇ ਵਿੱਚ ਪ੍ਰਭੂ ਦੀ ਜੋਤ ਪ੍ਰਗਟ ਹੋ ਜਾਂਦੀ ਹੈ। ਜਗਿਆਸੂ ਸਹਿਜ ਅਵਸਥਾ ਦੀ ਪ੍ਰਾਪਤੀ ਕਰਕੇ ਜਿੱਥੇ ਆਤਮਿਕ ਸੁੱਖ ਨੂੰ ਮਾਣਦਾ ਹੈ, ਉਥੇ ਅਨਹਦ ਸ਼ਬਦ ਵੀ ਉਸ ਨੂੰ ਸੁਣਾਈ ਦੇਣ ਲੱਗ ਜਾਂਦੇ ਹਨ। ਸਾਰੇ ਸੰਸਾਰ ਦੇ ਲੋਕ ਵੀ ਐਸੇ ਆਤਮਿਕ ਪਾਂਧੀ ਦੀ ਸ਼ੋਭਾ ਕਰਨ ਲੱਗ ਜਾਂਦੇ ਹਨ। ਸਤਿਗੁਰੂ ਜਗਿਆਸੂ ਨੂੰ ਨਿਹਚਲ ਘਰ ਵਿੱਚ ਨਿਵਾਸ ਬਖਸ਼ਿਸ਼ ਕਰਕੇ ਸਦਾ ਲਈ ਮਨ ਦੀ ਥਿਰਤਾ ਪ੍ਰਦਾਨ ਕਰਕੇ ਉਸ ਦੇ ਲੋਕ ਪ੍ਰਲੋਕ ਸਵਾਰ ਦਿੰਦੇ ਹਨ। ਕੈਸੀ ਹੈ ਗੁਰੂ ਵਾਲੇ ਬਣਨ ਦੀ ਬਖਸ਼ਿਸ਼, ਸਤਿਗੁਰੂ ਅਰਜਨ ਦੇਵ ਜੀ ਦੇ ਮੁਖਾਰਬਿੰਦ ਵਿੱਚੋਂ ਉਚਾਰਨ ਕੀਤੇ ਬਚਨਾਂ ਨੂੰ ਪੜ੍ਹੀਏ, ਸਤਿਗੁਰੂ ਦੀ ਅਤੇ ਨਾਮ ਦੀ ਮਹਾਨਤਾ ਦਾ ਪਤਾ ਚੱਲ ਜਾਵੇਗਾ।

**ਅੰਮ੍ਰਿਤ ਨਾਮੁ ਨਿਰਮੋਲਕੁ ਹੀਰਾ ਗੁਰਿ ਦੀਨੋ ਮੰਤਾਨੀ ॥**
**ਡਿਗੈ ਨ ਡੋਲੈ ਦ੍ਰਿੜੁ ਕਰਿ ਰਹਿਓ ਪੂਰਨ ਹੋਇ ਤ੍ਰਿਪਤਾਨੀ ॥੨ ॥**
**ਓਇ ਜੁ ਬੀਚ ਹਮ ਤੁਮ ਕਛੁ ਹੋਤੇ ਤਿਨ ਕੀ ਬਾਤ ਬਿਲਾਨੀ ॥**
**ਅਲੰਕਾਰ ਮਿਲਿ ਥੈਲੀ ਹੋਈ ਹੈ ਤਾ ਤੇ ਕਨਿਕ ਵਖਾਨੀ ॥੩ ॥**
**ਪ੍ਰਗਟਿਓ ਜੋਤਿ ਸਹਜ ਸੁਖ ਸੋਭਾ ਬਾਜੇ ਅਨਹਤ ਬਾਨੀ ॥**
**ਕਹੁ ਨਾਨਕ ਨਿਹਚਲ ਘਰੁ ਬਾਧਿਓ ਗੁਰਿ ਕੀਓ ਬੰਧਾਨੀ ॥੪ ॥**

**ਧਨਾਸਰੀ ਮ: ੫, ਪੰਨਾ ੬੭੧**

ਮਾਰੂ ਰਾਗ ਵਿੱਚ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸਾਡੇ ਜੀਵਨ ਦੀ ਰੋਜ਼ ਮਰਾ ਦੀ ਜਿੰਦਗੀ ਵਿੱਚੋਂ ਲੁਹਾਰ ਦੀ ਭੱਠੀ ਦਾ ਦ੍ਰਿਸ਼ਟਾਂਤ ਦੇ ਕੇ ਸਤਿਗੁਰੂ ਦੀ ਅਤੇ ਨਾਮ ਦੀ ਮਹਾਨਤਾ ਦਰਸਾਈ ਹੈ। ਸਾਡਾ ਸਰੀਰ ਮਾਨੋ ਇੱਕ ਲੁਹਾਰ ਦੀ ਭੱਠੀ ਹੈ। ਜਿਵੇਂ ਲੋਹੇ ਨੂੰ ਗਰਮ ਕਰਨ ਲਈ ਲੁਹਾਰ ਅੱਗ ਬਾਲਦਾ ਹੈ। ਸਾਡੇ ਸਰੀਰ ਅੰਦਰ ਵੀ ਹਰ ਸਮੇਂ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਦੀ ਅਗਨੀ ਦੇ ਭਾਂਬੜ ਮਚ ਰਹੇ ਹਨ। ਇਹਨਾਂ ਪੰਜਾਂ ਦੀ ਅੱਗ ਨੂੰ ਸ਼ਾਂਤ ਕਰਨ ਲਈ ਮਨੁੱਖ ਪਾਪ ਕਰਮ ਕਰਕੇ ਮਾਨੋ ਬਲ ਰਹੀ ਅਗਨੀ ਵਿੱਚ ਹੋਰ ਕੋਲੇ ਪਾ ਰਿਹਾ ਹੈ। ਮਨੁੱਖ ਪਾਪ ਕਰਮ ਵਿਕਾਰਾਂ ਨੂੰ ਸ਼ਾਂਤ ਕਰਨ ਵਾਸਤੇ ਕਰਦਾ ਹੈ ਪਰ ਹੁੰਦਾ ਇਸ ਦੇ ਉਲਟ ਹੈ। ਜਿਉਂ-ਜਿਉਂ ਮਨੁੱਖ ਵਾਸ਼ਨਾਵਾਂ ਨੂੰ ਸ਼ਾਂਤ ਕਰਨ ਲਈ ਵਿਸ਼ੇ ਭੋਗਾਂ ਵਿੱਚ ਖਚਤ ਹੁੰਦਾ ਹੈ, ਸਗੋਂ ਵਿਕਾਰਾਂ ਦੀ ਅਗਨੀ ਹੋਰ ਪ੍ਰਜੁਅੱਲਤ ਹੁੰਦੀ ਹੈ ਅਤੇ ਅਸ਼ਾਂਤੀ ਹੋਰ ਵੱਧਦੀ ਹੈ। ਇਸ

ਅਸਾਂਤੀ ਦੀ ਤਪਸ਼ ਨਾਲ ਮਨ ਦਿਨ ਰਾਤ ਤੱਪਦਾ ਅਤੇ ਖਪਦਾ ਹੈ। ਹਰ ਸਮੇਂ ਚਿੰਤਾ ਮਨ ਨੂੰ ਸੰਨ੍ਹੀ ਵਾਂਗ ਫੜੀ ਰੱਖਦੀ ਹੈ। ਕਿਸੇ ਸਮੇਂ ਵੀ ਚਿੰਤਾ ਮਨ ਦਾ ਖਹਿੜਾ ਨਹੀਂ ਛੱਡਦੀ। ਮਨ ਦੀ ਇਹੋ ਜਿਹੀ ਤਰਸ ਜੋਗ ਹਾਲਤ ਤੋਂ ਨਿਜ਼ਾਤ ਪਾਉਣ ਲਈ ਜੇ ਭਾਗਾਂ ਨਾਲ ਗੁਰੂ ਦਾ ਮਿਲਾਪ ਹੋ ਜਾਵੇ। ਸਤਿਗੁਰੂ, ਸੜੇ ਹੋਏ ਮਨੂਰ ਬਣੇ ਮਨ ਨੂੰ ਨਾਮ ਅੰਮ੍ਰਿਤ ਦੇ ਕੇ ਸ਼ੁੱਧ ਸੋਨਾ ਬਣਾ ਦਿੰਦਾ ਹੈ। ਨਾਮ ਦੀ ਬਰਕਤ ਨਾਲ ਮਨੁੱਖ ਨੂੰ ਜਿੱਥੇ ਸ਼ਾਂਤੀ ਪ੍ਰਾਪਤ ਹੋ ਜਾਂਦੀ ਹੈ ਉਥੇ ਵਿਕਾਰਾਂ ਦੀ ਤਪਸ਼ ਤੋਂ ਵੀ ਨਿਜ਼ਾਤ ਮਿਲ ਜਾਂਦੀ ਹੈ। ਪ੍ਰਮੇਸ਼ਰ ਨੇ ਗੁਰੂ ਨੂੰ ਨਾਮ ਦੀ ਰਸਾਇਣ ਦਾ ਭੰਡਾਰ ਬਖਸ਼ਿਸ਼ ਕੀਤਾ ਹੋਇਆ ਹੈ ਜੋ ਕੇਵਲ ਸਤਿਗੁਰੂ ਜੀ ਦੀ ਸ਼ਰਣ ਵਿੱਚ ਆ ਕੇ ਹੀ ਪ੍ਰਾਪਤ ਕੀਤਾ ਜਾ ਸਕਦਾ ਹੈ। ਪੜ੍ਹੀਏ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਫੁਰਮਾਨ, ਸਤਿਗੁਰੂ ਅਤੇ ਨਾਮ ਦੀ ਮਹਾਨਤਾ ਦਾ ਪਤਾ ਚਲ ਜਾਵੇਗਾ—

**ਕਾਇਆ ਆਰਣੁ ਮਨੁ ਵਿਚਿ ਲੋਹਾ ਪੰਚ ਅਗਨਿ ਤਿਤੁ ਲਾਗਿ ਰਹੀ ॥**
**ਕੋਇਲੇ ਪਾਪ ਪੜੇ ਤਿਸੁ ਊਪਰਿ ਮਨੁ ਜਲਿਆ ਸੰਨ੍ਹੀ ਚਿੰਤ ਭਈ ॥੨॥**
**ਭਇਆ ਮਨੂਰੁ ਕੰਚਨੁ ਫਿਰਿ ਹੋਵੈ ਜੇ ਗੁਰੁ ਮਿਲੈ ਤਿਨੇਹਾ ॥**
**ਏਕੁ ਨਾਮੁ ਅੰਮ੍ਰਿਤੁ ਓਹੁ ਦੇਵੈ ਤਉ ਨਾਨਕ ਤ੍ਰਿਸਟਸਿ ਦੇਹਾ ॥੪॥੩॥**

**ਮਾਰੂ ਮ: ੧ (ਪੰਨਾ : ੯੯੦)**

## ਜਿਨ੍ਹਾ ਨੇ ਨਾਮ ਪ੍ਰਾਪਤ ਨਹੀਂ ਕੀਤਾ

ਇਸ ਤੋਂ ਉਲਟ ਜਿਸ ਨੂੰ ਪ੍ਰਮਾਤਮਾ ਨੇ ਸਾਰੀਆਂ ਜੂਨਾਂ ਤੋਂ ਉਤਮ ਮਨੁੱਖਾ ਜਨਮ ਦੀ ਦਾਤ ਤਾਂ ਦੇ ਦਿੱਤੀ ਹੈ ਪਰ ਉਸ ਮਨੁੱਖ ਨੇ ਅਜੇ ਤੱਕ ਗੁਰੂ ਦੀਖਿਆ ਪ੍ਰਾਪਤ ਕਰਕੇ ਗੁਰੂ ਦੇ ਪਾਸੋਂ ਗੁਰਮੰਤ੍ਰ ਦੀ ਦਾਤ ਪ੍ਰਾਪਤੀ ਨਹੀਂ ਕੀਤੀ, ਐਸੇ ਮਨੁੱਖ ਦਾ ਜੀਵਨ ਗੁਰੂ ਦੀ ਦ੍ਰਿਸ਼ਟੀ ਵਿੱਚ ਫਿਟਕਾਰ ਜੋਗ ਅਤੇ ਭਰਿਸ਼ਟ ਹੈ। ਉਸ ਮਨੁੱਖ ਦਾ ਜੀਵਨ ਕੁੱਤੇ, ਸੂਰ, ਖੋਤੇ ਕਾਂ ਅਤੇ ਸੱਪ ਆਦਿ ਟੇਢੀਆਂ ਜੂਨਾਂ ਦੇ ਸਮਾਨ ਹੈ। ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਸਹਸਕ੍ਰਿਤੀ ਸਲੋਕਾਂ ਵਿੱਚੋਂ ਤੇਤੀਵਾਂ ਅੰਕ ਪੜ੍ਹ ਲਈਏ ਨਿਗੁਰੇ ਮਨੁੱਖ ਪ੍ਰਤੀ ਜੋ ਅਸਲੀਅਤ ਸਾਹਿਬਾਂ ਨੇ ਦਰਸਾਈ ਹੈ ਉਹ ਸਾਡੇ ਸਾਹਮਣੇ ਆ ਜਾਵੇਗੀ—

**ਗੁਰ ਮੰਤ੍ਰ ਹੀਣਸ੍ਯ ਜੋ ਪ੍ਰਾਣੀ ਧ੍ਰਿਗੰਤ ਜਨਮ ਭ੍ਰਸਟਣਹ ॥**
**ਕੂਕਰਹ ਸੂਕਰਹ ਗਰਧਭਹ ਕਾਕਹ ਸਰਪਨਹ ਤੁਲਿ ਖਲਹ ॥੩੩**

**ਸਲੋਕ ਸਹਸਕ੍ਰਿਤੀ ਮ: ੫, ਪੰਨਾ ੧੩੫੬**

ਸਾਹਿਬ ਸ੍ਰੀ ਗੁਰੂ ਅਮਰਦਾਸ ਜੀ ਦੀ ਦ੍ਰਿਸ਼ਟੀ ਵਿੱਚ ਤਾਂ ਨਿਗੁਰੇ ਮਨੁੱਖ ਦਾ ਨਾਉਂ ਲੈਣਾ ਵੀ ਪਾਪ ਕਰਮ ਹੈ।

**ਸਤਿਗੁਰ ਬਾਝਹੁ ਗੁਰੁ ਨਹੀ ਕੋਈ ਨਿਗੁਰੇ ਕਾ ਹੈ ਨਾਉ ਬੁਰਾ ॥੧੩**

**ਆਸਾ ਮ: ੩, ਪੰਨਾ ੪੩੫**

ਸਤਿਗੁਰੂ ਸਾਡੇ ਭਲੇ ਲਈ ਕਿਤੇ ਪਿਆਰ ਨਾਲ ਕਿਤੇ ਤਾੜਨਾ ਭਰੇ ਲਹਿਜੇ ਵਿੱਚ ਸਾਨੂੰ ਅਸਲੀਅਤ ਤੋਂ ਜਾਣੂ ਕਰਵਾ ਕੇ ਸਾਡਾ ਭਲਾ ਕਰਨਾ ਲੋੜਦੇ ਸਾਨੂੰ ਪ੍ਰੇਰਨਾ



ਬਖਸ਼ਿਸ਼ ਕਰਦੇ ਹਨ। ਹੇ ਮਨੁੱਖ ! ਦੇਰ ਨ ਕਰ, ਆਪਣੇ ਹੀ ਭਲੇ ਲਈ ਭੱਜ ਕੇ ਗੁਰੂ ਦੀ ਸ਼ਰਣ ਵਿੱਚ ਪੈ ਕੇ ਗੁਰੂ ਵਾਲਾ ਬਣ ਜਾਹ। ਗੁਰੂ ਬੜਾ ਬਖਸ਼ਿੰਦ ਹੈ, ਉਹ ਤੇਰੇ ਗੁਨਾਹਾਂ ਨੂੰ ਬਿਨਾ ਦੇਰੀ ਮੁਆਫ ਕਰ ਦੇਵੇਗਾ—

**ਗੁਰ ਸਰਣਾਈ ਭਜਿ ਪਏ ਬਖਸੇ ਬਖਸਣਹਾਰ ॥ ਮ: ੩, ਪੰਨਾ ੪੩੦**

**ਅਤੇ – ਗੁਰ ਸਰਣਾਈ ਉਬਰੈ ਨਾਨਕ ਲਏ ਛਡਾਇ ॥ ਮ: ੪ ਪੰਨਾ ੧੪੨੪**

ਗੁਰੂ ਵਾਲਾ ਬਣੇ ਤੋਂ ਬਿਨਾਂ ਜੀਵ ਆਤਮਾ ਦੀ ਨਾ ਹੀ ਪ੍ਰਭੂ ਵਿੱਚ ਸਮਾਈ ਹੋਣੀ ਹੈ ਅਤੇ ਨਾ ਹੀ ਜੀਵ ਆਤਮਾ ਦਾ ਆਵਾਗਉਣ ਦਾ ਚੱਕਰ ਹੀ ਮੁਕਣਾ ਹੈ। ਫਿਰ ਆਪਣੇ ਜੀਵਨ ਦੇ ਸਮੇਂ ਨੂੰ ਹੋਰ ਅਜਾਈਂ ਗਵਾਉਣ ਦੀ ਥਾਂ ਆਪਣੇ ਜੀਵਨ ਨੂੰ ਸਫਲਾ ਕਰਨ ਲਈ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਬਚਨ ਨੂੰ ਮੰਨ ਕੇ "[1]**ਨਹ ਬਿਲੰਬ ਧਰਮੰ ਬਿਲੰਬ ਪਾਪੰ ॥**" ਗੁਰਵਾਕ ਦੇ ਧਾਰਨੀ ਬਣ ਜਾਣਾ ਚਾਹੀਦਾ ਹੈ।

## ਗੁਰਮਤਿ ਵਿੱਚ ਗੁਰੂ ਵਾਲੇ ਬਣਨ ਦੀ ਮਰਯਾਦਾ

ਜਦ ਤੋਂ ਪ੍ਰਮੇਸ਼ਰ ਜੀ ਨੇ ਸੰਸਾਰ ਰਚਨਾ ਕੀਤੀ ਹੈ, ਉਸੇ ਸਮੇਂ ਤੋਂ ਹੀ ਜੀਵ ਆਤਮਾ ਨੂੰ ਆਪਣੇ ਮੂਲ ਪਰਮਾਤਮਾ ਨਾਲ ਇਕਮਿਕ ਹੋਣ ਲਈ ਗੁਰੂ ਅਗਵਾਈ ਅਤੇ ਗੁਰੂ ਸਹਾਇਤਾ ਦੀ ਅਵੱਸ਼ਕਤਾ ਰਹੀ ਹੈ ਅਤੇ ਸਦਾ ਵਾਸਤੇ ਰਹੇਗੀ। ਮਨੁੱਖੀ ਜੀਵਆਤਮਾ ਗੁਰੂ ਦੁਆਰਾ ਹੀ ਪ੍ਰਭੂ ਵਿੱਚ ਅਭੇਦ ਹੋ ਕੇ ਆਤਮ ਆਨੰਦ ਦੀ ਅਵਸਥਾ ਨੂੰ ਮਾਣ ਸਕਦੀ ਹੈ।

ਜਿਸ ਵੇਲੇ ਸਤਿਗੁਰੂ ਦੀ ਜੋਤ ਸਰੀਰਕ ਜਾਮੇ ਅੰਦਰ ਇਸ ਸੰਸਾਰ ਵਿੱਚ ਵਿਚਰਦੀ ਸੀ। ਉਸ ਸਮੇਂ ਕੋਈ ਵੀ ਜਗਿਆਸੂ ਆਪਣੀ ਕਲਿਆਣ ਵਾਸਤੇ ਸਤਿਗੁਰੂ ਜੀ ਦੇ ਚਰਨਾਂ ਵਿੱਚ ਬੇਨਤੀ ਕਰਦਾ, ਸਤਿਗੁਰੂ ਉਸ ਨੂੰ ਅਧਿਕਾਰੀ ਜਾਣ ਕੇ "ਚਰਨਾਮ੍ਰਿਤ" ਦੀ ਪਾਹੁਲ ਦੇ ਕੇ ਮੂਲ ਮੰਤ੍ਰ ਅਤੇ ਗੁਰਮੰਤਰ ਦੀ ਦਾਤ ਬਖਸ਼ਿਸ਼ ਕਰਕੇ ਉਸ ਨੂੰ ਗੁਰਚਾਲੀ ਦੀ ਜੀਵਨ ਜਾਚ ਬਖਸ਼ਿਸ਼ ਕਰਦੇ, ਜਿਸ ਚਾਲੀ ਉੱਪਰ ਚਲ ਕੇ ਜਗਿਆਸੂ ਆਪਣੇ ਲੋਕ ਸੁਖੀ ਪ੍ਰਲੋਕ ਸੁਹੇਲੇ ਕਰਦੇ ਸਨ।

ਸਾਹਿਬ ਕਲਗੀਧਰ ਜੀ ਨੇ ਦੇਹਧਾਰੀ ਗੁਰੂ ਦੀ ਪ੍ਰੰਪਰਾ ਸਦਾ ਲਈ ਸੰਕੋਚ ਕੇ ਲੁਕਾਈ ਨੂੰ ਸ਼ਬਦ ਗੁਰੂ ਦੇ ਲੜ ਲਾਉਣਾ ਸੀ। ਆਪ ਜੀ ਅਨੇਕਾਂ ਕੌਤਕ ਕਰਦੇ ਲੁਕਾਈ ਨੂੰ ਪ੍ਰਭੂ ਨਾਲ ਜੋੜਦੇ, ਨੰਦੇੜ (ਸ੍ਰੀ ਹਜੂਰ ਸਾਹਿਬ) ਪੁੱਜੇ। ਕੁਝ ਸਮੇਂ ਤੋਂ ਬਾਅਦ ਸਾਰੀ ਸੰਗਤ ਨੂੰ ਇਕੱਤ੍ਰ ਕਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕਰਵਾਇਆ। ਸਤਿਗੁਰੂ ਜੀ ਨੇ ਗੁਰਤਾ ਗੱਦੀ ਦੇਣ ਦੀ ਮਰਯਾਦਾ ਅਨੁਸਾਰ ਥਾਲ ਵਿੱਚ ਪੰਜ ਪੈਸੇ ਤੇ ਨਾਰੀਅਲ ਰੱਖ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅੱਗੇ ਧਰ ਕੇ ਆਪ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਮੱਥਾ ਟੇਕ, ਪ੍ਰਕਰਮਾ ਕਰਕੇ, ਗੁਰਤਾ ਗੱਦੀ ਸ਼ਬਦ ਗੁਰੂ ਨੂੰ ਸੌਂਪ ਦਿੱਤੀ ਅਤੇ ਸੰਗਤ ਨੂੰ ਸੰਬੋਧਨ ਕਰਕੇ ਬਚਨ ਕੀਤਾ, ਖਾਲਸਾ ਜੀ—

---

੧. ਧਰਮ ਦੇ ਕੰਮ ਨੂੰ ਦੇਰ ਨਹੀਂ ਕਰਨੀ ਚਾਹੀਦੀ ਪਾਪ ਕਰਮ ਕਰਨ ਨੂੰ ਜ਼ਰੂਰ ਦੇਰ ਕਰੋ।

**ਆਗਿਆ ਭਈ ਅਕਾਲ ਕੀ ਤਬੈ ਚਲਾਯੋ ਪੰਥ ॥**
**ਸਭ ਸਿੱਖਨ ਕੋ ਹੁਕਮ ਹੈ ਗੁਰੂ ਮਾਨੀਓ ਗ੍ਰੰਥ ॥**
**ਗੁਰੂ ਗ੍ਰੰਥ ਕੋ ਮਾਨੀਓ ਪ੍ਰਗਟ ਗੁਰਾਂ ਕੀ ਦੇਹ ॥**
**ਜੋ ਪ੍ਰਭੂ ਕੋ ਮਿਲਬੋ ਚਹੇ ਖੋਜ ਸਬਦ ਮੈਂ ਲੇਹ ॥**
**ਸਭ ਗੁਰੂ ਪ੍ਰਗਟ ਭਏ ਪੂਰਨ ਹਰਿ ਅਵਤਾਰ ॥**
**ਜਗਮਗ ਜੋਤ ਬਿਰਾਜਹੀ ਸ੍ਰੀ ਗੁਰੂ ਗ੍ਰੰਥ ਮਝਾਰ ॥**
**ਜੋ ਦਰਸਯੋ ਚਹਿ ਗੁਰੂ ਕੋ ਸੋ ਦਰਸੈ ਗੁਰੂ ਗ੍ਰੰਥ ॥**
**ਪਢੈ ਸੁਨੈ ਸ੍ਵਾਰਥ ਲਹੈ ਪਰਮਾਰਥ ਕੋ ਪੰਥ ॥**
**ਵਾਹਿਗੁਰੂ ਗੁਰੂ ਗ੍ਰੰਥ ਜੀ ਊਭੈ ਜਹਾਜ ਉਦਾਰ ॥**
**ਜੋ ਸਰਧਾ ਕਰ ਸੇਵਹੈ ਸੋ ਉਤਰੇ ਭਵ ਪਾਰ ॥੧੧ ॥**

**ਪੰਥ ਪ੍ਰਕਾਸ਼, ਭਾਸ਼ਾ ਵਿਭਾਗ (ਪੰਨਾ : ੩੫੩)**

ਗੁਰਸਿੱਖਾਂ ਨੇ ਸਾਹਿਬਾਂ ਦੇ ਬਚਨ ਸੁਣ ਕੇ ਸੀਸ ਨਿਵਾਇਆ ਅਤੇ ਨਾਲ ਹੀ ਬੇਨਤੀ ਕੀਤੀ, ਗਰੀਬ ਨਿਵਾਜ਼! ਆਪ ਜੀ ਦਾ ਹੁਕਮ ਸਾਡੇ ਸਿਰ ਮੱਥੇ, ਅਸੀਂ ਗੁਰੂ ਗ੍ਰੰਥ ਸਾਹਿਬ ਜੀ ਨੂੰ ਆਪ ਦਾ ਰੂਪ ਮੰਨਾਂਗੇ ਅਤੇ ਗੁਰਬਾਣੀ ਦੀ ਅਗਵਾਈ ਵਿੱਚ ਚਲਾਂਗੇ, ਪਰ ਸ਼ਬਦ ਵਿੱਚੋ ਜੋਤ ਪ੍ਰਗਟ ਕਰਨ ਦੀ ਵਿਧੀ ਜੋ ਸਰੀਰ ਵਿੱਚ ਹੁੰਦੇ ਆਪ ਜੀ ਦੱਸਦੇ ਸੀ, ਉਸ ਜੁਗਤ ਨੂੰ ਅਸੀ ਹੁਣ ਕਿਸ ਪਾਸੋਂ ਪ੍ਰਾਪਤ ਕਰਾਂਗੇ ?

ਸਤਿਗੁਰੂ ਜੀ ਗੁਰਸਿੱਖਾਂ ਦੀ ਬੇਨਤੀ ਸੁਣ ਕੇ ਮੁਸਕਰਾਏ ਅਤੇ ਬਚਨ ਕੀਤਾ ਗੁਰਸਿੱਖੋ! ਜੁਗਤੀ ਦੱਸਣ ਅਤੇ ਗੁਰੂ ਦੀਖਿਆ ਦੇਣ ਦਾ ਅਧਿਕਾਰ ਤਾਂ ਅਸੀਂ ੧੭੫੬ ਬਿ. ਦੀ ਵਿਸਾਖੀ ਨੂੰ ਹੀ ਖਾਲਸੇ ਨੂੰ ਦੇ ਦਿੱਤਾ ਸੀ—

**ਪੰਚਹੁ ਮਹਿ ਨਿਤ ਵਰਤਤਿ ਮੈਂ ਹਉ ਪੰਚ ਮਿਲਹਿ ਸੇ ਪੀਰਨ ਪੀਰ ॥**
**ਗੁਰੂ ਘਰ ਕੀ ਮਿਰਯਾਦਾ ਪੰਚਹੁ, ਪੰਚਹੁ ਪਾਹੁਲ ਪੂਰਬ ਪੀਨੀ ॥**
**ਹੋਇ ਤਨਖਾਹੀਆ ਬਖਸ਼ਹਿ ਪੰਚਹੁ, ਪਾਹੁਲ ਦੇ ਮਿਲਿ ਪੰਚ ਪ੍ਰਵੀਨ ॥**
**ਲਖਹੁ ਪੰਚ ਕੀ ਬਡ ਵਡਿਆਈ, ਪੰਚ ਕਰੇ ਸੁ ਨਿਫਲ ਨ ਚੀਨ ॥**

**ਗੁਰ ਪ੍ਰਤਾਪ ਸੂਰਜ ੬, ਅੰਸੂ : ੪੧**

ਹੇ ਗੁਰਸਿੱਖੋ ! ਸਾਡਾ ਸਦਾ ਵਾਸਤੇ ਤੁਹਾਨੂੰ ਹੁਕਮ ਹੈ। ਜਿਸ ਨੇ ਵੀ ਪ੍ਰਭੂ ਦਰ ਸਮਾਈ ਵਾਸਤੇ ਗੁਰੂ ਦੀਖਸ਼ਤ[੧] ਹੋਣਾ ਹੋਵੇ ਉਸ ਨੂੰ ਸਭ ਤੋਂ ਪਹਿਲਾਂ ਪੰਜਾਂ ਪਿਆਰਿਆਂ ਪਾਸੋਂ ਖੰਡੇ ਬਾਟੇ ਦਾ ਅੰਮ੍ਰਿਤ ਛਕਣਾ ਜਰੂਰੀ ਹੈ—

**ਪ੍ਰਥਮ ਰਹਿਤ ਯਹਿ ਜਾਨ ਖੰਡੇ ਕੀ ਪਾਹੁਲ ਛਕੇ ॥**
**ਸੋਈ ਸਿੰਘ ਪ੍ਰਧਾਨ ਅਵਰ ਨ ਪਾਹੁਲ ਜੋ ਲਏ ॥**

੧. ਗੁਰੂ ਵਾਲੇ ਬਣਨਾ



**ਪਾਂਚ ਸਿੰਘ ਅੰਮ੍ਰਿਤ ਜੋ ਦੇਵੈਂ,**
**ਤਾਂ ਕੋ ਸਿਰ ਧਰ ਛਕ ਪੁਨ ਲੇਵੈ ॥**
**ਪੁਨ ਮਿਲ ਪਾਂਚੋ ਰਹਿਤ ਜੋ ਭਾਖੈਂ ॥**
**ਤਾ ਕੋ ਮਨ ਮੈਂ ਦ੍ਰਿੜ੍ਹ ਕਰ ਰਾਖੈ ॥** **ਰਹਿਤਨਾਮਾ ਭਾਈ ਦੇਸਾ ਸਿੰਘ ਜੀ**

ਜਿਹੜਾ ਸਿੱਖ ਪੰਜਾਂ ਪਿਆਰਿਆਂ ਦੇ ਸਨਮੁਖ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਆਪਣਾ ਗੁਰੂ ਮੰਨ ਕੇ, ਤਨ-ਮਨ-ਧਨ ਗੁਰੂ ਨੂੰ ਅਰਪਣ ਕਰ ਦੇਵੇਗਾ ਅਤੇ ਗੁਰੂ ਵੱਲੋਂ ਦਰਸਾਈ ਚਾਲੀ ਅਨੁਸਾਰ ਅੰਦਰੂਨੀ ਤੇ ਬਹਿਰੂਨੀ ਰਹਿਣੀ ਅਤੇ ਰਹਿਤ ਜੋ ਪੰਜ ਪਿਆਰੇ ਦ੍ਰਿੜ੍ਹ ਕਰਵਾਉਂਦੇ ਹਨ, ਉਸਦਾ ਪੂਰਨ ਧਾਰਨੀ ਬਣ ਜਾਵੇਗਾ, ਉਸ ਨੂੰ ਗੁਰੂ ਵਿਚ ਅਭੇਦਤਾ ਪ੍ਰਾਪਤ ਹੋ ਜਾਵੇਗੀ।

**ਖਾਲਸਾ ਮੇਰੋ ਰੂਪ ਹੈ ਖਾਸ ॥ ਖਾਲਸੇ ਮਹਿ ਹੌਂ ਕਰੋ ਨਿਵਾਸ ॥**
**ਖਾਲਸਾ ਮੇਰੋ ਮੁਖ ਹੈ ਅੰਗਾ ॥ ਖਾਲਸੇ ਕੋ ਹੌਂ ਸਦ ਸਦ ਸੰਗਾ ॥**

**ਪਾ: ੧੦ ਵੀ, ਸਰਬ ਲੋਹ ਗ੍ਰੰਥ ਵਿੱਚੋਂ**

ਸਤਿਗੁਰੂ ਦਾ ਖਾਸ ਰੂਪ ਬਣਨ ਲਈ ਅਤੇ ਸਤਿਗੁਰੂ ਦਾ ਆਪਣੇ ਹਿਰਦੇ ਵਿੱਚ ਨਿਵਾਸ ਕਰਾਉਣ ਲਈ ਪ੍ਰਭੂ ਵਿੱਚ ਅਭੇਦਤਾ ਪ੍ਰਾਪਤੀ ਲਈ, ਮਰਯਾਦਿਕ ਤੌਰ ਤੇ ਪੰਜਾਂ ਪਿਆਰਿਆਂ ਪਾਸੋਂ ਅੰਮ੍ਰਿਤ ਛਕ ਕੇ ਗੁਰੂ ਦੀਖਿਆ ਪ੍ਰਾਪਤ ਕਰਨੀ ਅਤੇ ਗੁਰੂ ਬਖਸ਼ਿਸ਼ ਕੀਤੀ ਰਹਿਤ ਅਤੇ ਰਹਿਣੀ ਦੇ ਧਾਰਨੀ ਬਣਨਾ ਅੱਤ ਜਰੂਰੀ ਹੈ।

ਗੁਰੂ ਵਾਲੇ ਬਣਨਾ ਮਾਨੋਂ ਗੁਰੂ ਦੇ ਸਕੂਲ ਵਿੱਚ ਦਾਖਲਾ ਪ੍ਰਾਪਤ ਕਰਨ ਸਮਾਨ ਹੈ। ਜਿਵੇਂ ਇੱਕ ਵਿਦਿਆਰਥੀ ਡਿਗਰੀ ਪ੍ਰਾਪਤ ਕਰਨ ਵਾਸਤੇ, ਸਕੂਲ ਦੀ ਫੀਸ ਭਰ ਕੇ ਸਕੂਲ ਵਿੱਚ ਦਾਖਲਾ ਪ੍ਰਾਪਤ ਕਰ ਲੈਂਦਾ ਹੈ। ਵਿਦਿਆਰਥੀ ਦਾ ਸਕੂਲ ਵਿੱਚ ਦਾਖਲਾ ਪ੍ਰਾਪਤ ਕਰ ਲੈਣਾ ਹੀ ਕਾਫੀ ਨਹੀਂ। ਵਿਦਿਆਰਥੀ ਨੂੰ ਡਿਗਰੀ ਤਦੋਂ ਪ੍ਰਾਪਤ ਹੁੰਦੀ ਹੈ, ਜਦੋਂ ਉਹ ਸਕੂਲ ਦੇ ਕਾਇਦੇ-ਕਾਨੂੰਨ ਅਨੁਸਾਰ ਚਲਦਾ ਹੋਇਆ ਅਧਿਆਪਕਾਂ ਦੀ ਅਗਵਾਈ ਵਿੱਚ, ਜੋ ਅਧਿਆਪਕ ਕਹਿੰਦੇ ਹਨ ਉਸ ਨੂੰ ਸਿਦਕ ਦਿਲੀ ਨਾਲ ਕਰੇ ਜੋ ਪੜ੍ਹਾਉਂਦੇ ਹਨ ਉਸ ਨੂੰ ਮਨ ਲਾਕੇ ਪੜ੍ਹੇ। ਜੋ ਜੋ ਪੜ੍ਹਾਈ ਵਿੱਚ ਰੁਕਾਵਟ ਪਾਉਣ ਵਾਲੇ ਕਰਮ ਹਨ ਉਨ੍ਹਾਂ ਦਾ ਤਿਆਗ ਕਰੇ, ਇਸ ਚਾਲੀ ਅਨੁਸਾਰ ਸਾਲਾਂ ਬੱਧੀ ਮਨ ਮਾਰ ਕੇ ਪੜ੍ਹਾਈ ਕਰਨ ਵਾਲਾ ਵਿਦਿਆਰਥੀ ਇੱਕ ਦਿਨ ਡਿਗਰੀ ਪ੍ਰਾਪਤ ਕਰ ਕੇ ਖੁਦ ਆਪ ਅਧਿਆਪਕ ਬਣ ਕੇ ਵਿਦਿਆਰਥੀਆਂ ਨੂੰ ਪੜ੍ਹਾਉਣ ਵਾਲਾ ਬਣ ਜਾਂਦਾ ਹੈ।

ਐਨ ਇਸੇ ਤਰ੍ਹਾਂ ਜਗਿਆਸੂ ਦਾ ਆਤਮਿਕ ਪ੍ਰਾਪਤੀ ਲਈ ਅੰਮ੍ਰਿਤ ਛਕਣਾ ਮਾਨੋ ਗੁਰੂ ਦੇ ਅਧਿਆਤਮਿਕ ਸਕੂਲ ਵਿੱਚ ਦਾਖਲਾ ਪ੍ਰਾਪਤ ਕਰਨਾ ਹੈ। ਜਿਹੜਾ ਜਗਿਆਸੂ ਗੁਰਮਤਿ ਸਕੂਲ ਵਿੱਚ ਦਾਖਲਾ ਪ੍ਰਾਪਤ ਕਰਕੇ ਗੁਰੂ ਅਗਵਾਈ ਵਿੱਚ ਆਪਣਾ ਜੀਵਨ ਬਤੀਤ ਕਰਨਾ ਅਰੰਭ ਕਰ ਦਿੰਦਾ ਹੈ। ਸਤਿਗੁਰੂ ਦੀ ਸਿੱਖਿਆ ਜੋ ਪੰਜਾਂ ਪਿਆਰਿਆਂ ਦੁਆਰਾ ਪ੍ਰਾਪਤ ਹੋਈ ਹੈ, ਉਸ ਨੂੰ ਆਪਣੇ ਜੀਵਨ ਪ੍ਰਯੰਤ ਤਨੋ ਮਨੋ ਨਿਭਾਉਂਦਾ ਹੈ। ਜਿਨ੍ਹਾਂ ਮਾੜੇ ਕਰਮਾਂ ਤੋਂ ਸਤਿਗੁਰੂ ਨੇ ਮਨ੍ਹਾ ਕੀਤਾ ਹੈ ਉਨ੍ਹਾਂ ਦਾ ਪੂਰਨ ਤੌਰ ਤੇ ਤਿਆਗ

ਕਰ ਦਿੰਦਾ ਹੈ। ਐਸਾ ਗੁਰਸਿੱਖ ਇੱਕ ਦਿਨ ਆਪਣੇ ਜੀਵਨ ਮਨੋਰਥ ਨੂੰ ਪ੍ਰਾਪਤ ਕਰਨ ਵਿੱਚ ਸਫਲ ਹੋ ਕੇ ਪ੍ਰਭੂ ਵਿੱਚ ਅਭੇਦ ਹੋ ਜਾਂਦਾ ਹੈ। ਪ੍ਰਭੂ ਨੂੰ ਮਿਲਣ ਵਾਸਤੇ ਹੀ ਗੁਰੂ ਵਾਲੇ ਬਣਨਾ ਹੈ। ਪ੍ਰਭੂ ਨੂੰ ਮਿਲਣ ਲਈ ਹੀ ਗੁਰਸਿੱਖ ਨੇ ਸਵੇਰੇ ਸ਼ਾਮ ਨਿਤਨੇਮ ਕਰਨਾ ਹੈ। ਪ੍ਰਭੂ ਨੂੰ ਮਿਲਣ ਲਈ ਹੀ, ਗੁਰਸਿੱਖ ਨੇ ਵਾਹਿਗੁਰੂ ਮੰਤ੍ਰ ਦੀ ਕਮਾਈ ਕਰਨੀ ਹੈ। ਪ੍ਰਭੂ ਨੂੰ ਮਿਲਣ ਲਈ ਹੀ ਗੁਰਸਿੱਖ ਨੇ ਗੁਰੂ ਚਾਲੀ ਦੇ ਧਾਰਨੀ ਬਣਨਾ ਹੈ। ਪ੍ਰਭੂ ਨੂੰ ਮਿਲਣ ਲਈ ਹੀ, ਗੁਰਸਿੱਖ ਨੇ ਰਹਿਤ ਰਖਣੀ ਹੈ। ਪ੍ਰਭੂ ਦੀ ਪ੍ਰਾਪਤੀ ਵਾਸਤੇ ਹੀ, ਗੁਰਸਿੱਖ ਨੇ ਚਾਰ ਪਾਪ ਕਰਮਾਂ (ਬੱਜਰ ਕੁਰਹਿਤਾਂ) ਦਾ ਤਿਆਗੀ ਬਣਨਾ ਹੈ, ਕਿਉਂਕਿ ਇਹ ਪਾਪ ਕਰਮ ਪ੍ਰਭੂ ਪ੍ਰਾਪਤੀ ਦੇ ਰਸਤੇ ਵਿੱਚ ਰੁਕਾਵਟ ਹਨ। ਸੰਸਾਰ ਦੇ ਸਕੂਲੀ ਵਿਦਿਆਰਥੀ ਦੀ ਤਰ੍ਹਾਂ ਜਿਹੜਾ ਪ੍ਰਮਾਰਥਕ ਪਾਂਧੀ ਤਨੋਂ ਮਨੋਂ ਸਿਦਕ ਦਿਲੀ ਨਾਲ ਬਿਨਾਂ ਕਿਸੇ ਹੀਲ ਹੁਜਤ ਦੇ ਗੁਰੂ ਚਾਲੀ ਦਾ ਧਾਰਨੀ ਬਣ ਜਾਂਦਾ ਹੈ ਸਮਾਂ ਪਾ ਕੇ ਉਹ ਪ੍ਰਭੂ ਦਾ ਰੂਪ ਬਣ ਜਾਂਦਾ ਹੈ।

ਯਾਦ ਰੱਖੋ ! ਸਿੱਖਾਂ ਦੇ ਘਰ ਵਿੱਚ ਜਨਮ ਲੈਣ ਵਾਲੇ ਨੂੰ ਜਾਂ ਹੋਰ ਜਗਿਆਸੂਆਂ ਨੂੰ ਜਿਨ੍ਹਾਂ ਨੂੰ ਸਿੱਖ ਧਰਮ ਦੇ ਅਸੂਲ ਚੰਗੇ ਲੱਗਦੇ ਹਨ, ਅੰਮ੍ਰਿਤ ਛੱਕ ਕੇ ਗੁਰੂ ਹੁਕਮ ਅਨੁਸਾਰੀ ਜੀਵਨ ਬਤੀਤ ਕਰਨਾ ਹੀ ਪਵੇਗਾ, ਇਸ ਮਰਯਾਦਾ ਤੋਂ ਕਿਸੇ ਨੂੰ ਛੋਟ ਨਹੀਂ ਮਿਲ ਸਕਦੀ। ਅੰਮ੍ਰਿਤ ਦੇ ਦਾਤੇ ਸਰਬੰਸ ਦਾਨੀ ਸਤਿਗੁਰੂ ਗੋਬਿੰਦ ਸਿੰਘ ਜੀ ਵਲ ਹੀ ਝਾਤ ਮਾਰ ਲਈਏ, ਜਿਨ੍ਹਾਂ ਨੇ ਮਹਾਨ ਬਖਸ਼ਿਸ਼ ਕਰਕੇ, ਆਪਾ ਨਿਛਾਵਰ ਕਰਨ ਵਾਲੇ ਪੰਜਾਂ ਸਿੱਘਾਂ ਨੂੰ ਅੰਮ੍ਰਿਤ ਦੀ ਦਾਤ ਬਖਸ਼ਿਸ਼ ਕੀਤੀ। ਫਿਰ ਉਨ੍ਹਾਂ ਨੂੰ ਅੰਮ੍ਰਿਤ ਤਿਆਰ ਕਰਨ ਅਤੇ ਗੁਰੂ ਦੀਖਿਆ ਦੇਣ ਦਾ ਅਧਿਕਾਰ ਬਖਸ਼ਿਸ਼ ਕਰਕੇ, ਪੰਜਾਂ ਪਿਆਰਿਆਂ ਪਾਸੋਂ ਖੁਦ ਆਪ ਅੰਮ੍ਰਿਤ ਦੀ ਦਾਤ ਪ੍ਰਾਪਤ ਕੀਤੀ ਤਾਂ ਜੋ ਆਉਣ ਵਾਲੇ ਸਮੇਂ ਵਿੱਚ ਕੋਈ ਵੀ ਆਪਣੇ ਆਪ ਨੂੰ ਵੱਡਾ ਕਹਾਉਣ ਵਾਲਾ ਵਿਅਕਤੀ ਇਹ ਕਹਿਣ ਦੀ ਜੁਰਅਤ ਨ ਕਰੇ ਕਿ ਮੈਨੂੰ ਗੁਰੂ ਦੀਖਿਆ ਲੈਣ ਦੀ ਕੋਈ ਲੋੜ ਨਹੀਂ। ਜਰਾ ਸੋਚ ਅਤੇ ਵੀਚਾਰ ਕਰਕੇ ਆਪਣੇ ਅੰਦਰ ਝਾਤ ਮਾਰਨ ਦਾ ਯਤਨ ਕਰੀਏ। ਜੇ ਸਤਿਗੁਰੂ ਜੀ ਨੇ ਆਪਣੇ ਆਪ ਨੂੰ ਜੋ ਖੁਦ ਅੰਮ੍ਰਿਤ ਦੇ ਦਾਤੇ ਸਨ, ਅੰਮ੍ਰਿਤ ਛਕਣ ਦੀ ਮਰਯਾਦਾ ਤੋਂ ਛੋਟ ਨਹੀਂ ਦਿੱਤੀ ਤਾਂ ਆਪਾਂ ਕਿਵੇਂ ਅੰਮ੍ਰਿਤ ਪਾਨ ਕਰਨ ਦੀ ਮਰਯਾਦਾ ਤੋਂ ਬਿਨਾਂ, ਗੁਰੂ ਖੁਸ਼ੀ ਨੂੰ ਪ੍ਰਾਪਤ ਕਰ ਸਕਦੇ ਹਾਂ।

## ਭਾਈ ਡੱਲੇ ਦੀ ਸਾਖੀ

ਇਤਿਹਾਸ ਗਵਾਹ ਹੈ ਮੁਕਤਸਰ ਸਾਹਿਬ ਦਾ ਯੁੱਧ ਜਿੱਤਣ ਉਪ੍ਰੰਤ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤਲਵੰਡੀ ਸਾਬੋ ਵਿਖੇ ਪਧਾਰੇ। ਇੱਥੋਂ ਦਾ ਚੌਧਰੀ ਡੱਲਾ ਸਤਿਗਰਾਂ ਨੂੰ ਆਪਣੇ ਘਰ ਲੈ ਗਿਆ ਅਤੇ ਕਈ ਮਹੀਨੇ ਬੜੇ ਪਿਆਰ ਨਾਲ ਤਨ-ਮਨ ਧਨ ਦੁਆਰਾ ਸਤਿਗੁਰਾਂ ਦੀ ਬੇਅੰਤ ਸੇਵਾ ਕੀਤੀ। ਸਤਿਗੁਰੂ ਜੀ ਡੱਲੇ ਦੀ ਸੇਵਾ ਉੱਪਰ ਅਤਿਅੰਤ ਪ੍ਰਸੰਨ ਹੋਏ। ਇਕ ਦਿਨ ਆਪਣੀ ਮੌਜ ਵਿੱਚ ਡੱਲੇ ਨੂੰ ਕੋਲ ਸੱਦ ਕੇ ਬਚਨ ਕੀਤਾ ਡਲਿਆ ! "ਤੈਂ ਸਾਡੀ ਬਹੁਤ ਸੇਵਾ ਕੀਤਾ ਹੈ, ਅਸੀਂ ਤੇਰੇ ਉਪਰ ਬਹੁਤ ਪ੍ਰਸੰਨ ਹਾਂ, ਕੁੱਝ ਮੰਗ ਲੈ।" ਭਾਈ ਡੱਲੇ ਨੇ ਦੋਵੇਂ ਹੱਥ ਜੋੜ, ਸਤਿਗੁਰਾਂ ਦੇ ਚਰਨਾਂ ਵਿੱਚ ਬੇਨਤੀ ਕੀਤੀ, ਸਤਿਗੁਰੂ ਜੀ!



ਆਪ ਜੀ ਦਾ ਬਖਸ਼ਿਆ ਹੋਇਆ ਸਭ ਕੁਝ ਹੈ– ਕਿਸੇ ਵਸਤੂ ਦੀ ਲੋੜ ਨਹੀਂ। ਸਤਿਗੁਰੂ ਜੀ ਨੇ ਫਿਰ ਦੁਬਾਰਾ ਬਚਨ ਕੀਤਾ ਕਿ 'ਡੱਲਿਆ! ਕੁੱਝ ਤਾਂ ਮੰਗ।' ਡੱਲੇ ਨੇ ਫੇਰ ਸਤਿਗੁਰੂ ਜੀ ਦਾ ਧੰਨਵਾਦ ਹੀ ਕੀਤਾ। ਸਤਿਗੁਰੂ ਜੀ ਨੇ ਪਿਆਰ ਵਿੱਚ ਫਿਰ ਤੀਸਰਾ ਬਚਨ ਕੀਤਾ– ਤੱਦ ਡੱਲੇ ਨੇ ਹੱਥ ਜੋੜ ਬੇਨਤੀ ਕੀਤੀ ਸਤਿਗੁਰੂ! ਜੇ– ਤੁੱਠੇ ਹੋ ਤੱਦ ਪ੍ਰਲੋਕ 'ਚ ਆਪਣੇ ਚਰਨਾਂ ਵਿੱਚ ਪੀੜ੍ਹੀ ਜਿੰਨੀ ਜਗ੍ਹਾ ਬਖਸ਼ਿਸ਼ ਕਰ ਦਿਉ, ਹੋਰ ਕਿਸੇ ਕਿਸਮ ਦੀ ਕੋਈ ਇੱਛਾ ਨਹੀਂ। ਸਤਿਗੁਰਾਂ ਬਚਨ ਕੀਤਾ ਕਿ ਫਿਰ ਅੰਮ੍ਰਿਤ ਛਕੋ, ਡੱਲਾ ਸਿੰਘ ਕਹਾਵੋ ਤੇ ਸਿਦਕ ਦੀ ਕਮਾਈ ਕਰੋ। ਡੱਲੇ ਨੇ ਕਿਹਾ ਪਾਤਸ਼ਾਹ! ਮੈਂ ਤਾਂ ਬਹੁਤ ਅੰਮ੍ਰਿਤ ਛਕਿਆ ਹੈ। ਸਤਿਗੁਰੂ ਜੀ ਨੇ ਪੁੱਛਿਆ ਕਿ ਤੈਂ ਕਿੱਥੋਂ ਅੰਮ੍ਰਿਤ ਛਕਿਆ ਹੈ ? ਅਸਾਂ ਤਾਂ ਤੈਨੂੰ, ਨਾ ਛਕਦਿਆਂ ਡਿੱਠਾ, ਨਾ ਸੁਣਿਆ। ਡੱਲੇ ਨੇ ਬੇਨਤੀ ਕੀਤੀ ਕਿ ਸਤਿਗੁਰੂ ਜੀ! ਆਪ ਜੀ ਦੇ ਥਾਲ ਵਿੱਚੋਂ ਆਪ ਜੀ ਦਾ ਅੰਮ੍ਰਿਤ ਪ੍ਰਸ਼ਾਦ ਲੈ ਕੇ ਮੈਂ ਰੋਜ਼ ਛੱਕਦਾ ਰਿਹਾ ਹਾਂ। ਸਤਿਗੁਰਾਂ ਫੇਰ ਹੁਕਮ ਕੀਤਾ ਕਿ ਉਹ ਅੰਮ੍ਰਿਤ ਛੱਕ ਜੋ ਸ਼ਸਤਰ ਨਾਲ ਤਿਆਰ ਹੁੰਦਾ ਹੈ। ਡੱਲੇ ਫਿਰ ਕਿਹਾ, ਪਾਤਸ਼ਾਹ ਜੀ! ਅਸੀਂ ਜੋ ਕੜਾਹ ਪ੍ਰਸ਼ਾਦ ਰੋਜ਼ ਛੱਕਦੇ ਹਾਂ, ਕ੍ਰਿਪਾਨ ਭੇਟ ਹੋ ਕੇ ਸ੍ਰੀ ਜੀ ਦੇ ਮੁਖ਼ਾਰਬਿੰਦ ਲੱਗਦਾ ਹੈ। ਸੋ ਆਪ ਜੀ ਦਾ ਬਖਸ਼ਿਆ ਸ਼ਸਤਰ ਸਜਿਆ ਕੜਾਹ-ਪ੍ਰਸਾਦ ਅੰਮ੍ਰਿਤ ਜਾਣ ਕੇ ਛੱਕਦਾ ਰਿਹਾ ਹਾਂ। ਸਤਿਗੁਰੂ ਜੀ ਡੱਲੇ ਦਾ ਇਹ ਬਚਨ ਸੁਣ ਕੇ ਮੁਸਕਰਾਏ ਤੇ ਬਚਨ ਕੀਤਾ ਕਿ ਡੱਲਿਆ! ਖੰਡੇ-ਬਾਟੇ ਦਾ ਅੰਮ੍ਰਿਤ ਛੱਕ —

**ਜੋ ਅੰਮ੍ਰਿਤ ਖੰਡੇ ਕੋ ਲੈ ਹੈ ॥ ਗੁਰ ਕੇ ਸੋ ਜਹਾਜ਼ ਚਢਿ ਜੈ ਹੈ ॥**

ਡੱਲੇ ਨੇ ਨੈਣ ਭਰ ਕੇ ਸੀਸ ਨਿਵਾਇਆ ਅਤੇ ਗੁਰੂ ਹੁਕਮ ਨੂੰ ਸਤਿ ਬਚਨ ਕਰ ਕੇ ਮੰਨਿਆ ਅਤੇ ਅਗਲੇ ਹੀ ਦਿਨ ਹੋਰ ਬੇਅੰਤ ਪ੍ਰੇਮੀਆਂ ਸਮੇਤ ਡੱਲੇ ਨੇ ਅੰਮ੍ਰਿਤ ਪਾਨ ਕੀਤਾ ਤੇ ਡੱਲਾ ਸਿੰਘ ਸਜ ਗਿਆ। ਜਦੋਂ ਅੰਮ੍ਰਿਤ ਪਾਨ ਕਰਕੇ ਡੱਲਾ ਸਤਿਗੁਰੂ ਜੀ ਦੀ ਹਜ਼ੂਰੀ ਹਾਜ਼ਰ ਹੋਇਆ ਤਾਂ ਸਤਿਗੁਰਾਂ ਸਿਰੋਪਾਉ ਬਖਸ਼ਿਸ਼ ਕੀਤਾ, ਜਿਸ ਵਿੱਚ ਇੱਕ ਵੱਡੀ ਖੜਗ, ਇੱਕ ਢਾਲ, ਇੱਕ ਜੋੜੀ ਹੀਰਿਆਂ ਨਾਲ ਜੜਾਊ ਕੜਿਆਂ ਦੀ ਅਤੇ ਆਪਣੇ ਬਸਤ੍ਰ (ਦੋ ਦਸਤਾਰੇ, ਦੋ ਚੋਲੇ ਤੇ ਦੋ ਘੁਟਨੇ[੧]) ਅਤੇ ਹੋਰ ਬੇਅੰਤ ਵਰ ਦਿੱਤੇ ਅਤੇ ਆਪਣੇ ਚਰਨਾਂ ਵਿੱਚ ਸਦੀਵੀ ਨਿਵਾਸ ਬਖਸ਼ਿਆ।

ਜੇ ਡੱਲੇ ਨੂੰ (ਜਿਸ ਨੇ ਸਤਿਗੁਰੂ ਜੀ ਨੂੰ ਤਨ-ਮਨ-ਧਨ ਨਾਲ ਬੇਅੰਤ ਸੇਵਾ ਕਰਕੇ ਖੁਸ਼ ਕੀਤਾ ਤੇ ਸਤਿਗੁਰਾਂ ਨੇ ਪ੍ਰਸੰਨ ਹੋ ਕੇ ਕੁਝ ਮੰਗਣ ਲਈ ਹੁਕਮ ਕੀਤਾ ਸੀ) ਇੱਕ ਪੀੜ੍ਹੀ ਜਿੰਨੀ ਜਗ੍ਹਾ ਗੁਰੂ ਚਰਨਾਂ ਵਿੱਚ, ਅੰਮ੍ਰਿਤ ਛਕਣ ਤੋਂ ਬਿਨਾਂ ਨਹੀਂ ਪ੍ਰਾਪਤ ਹੋ ਸਕੀ ਤਾਂ ਅਸੀਂ ਕਿਸ ਬਲਬੂਤੇ ਇਹ ਆਸ ਰੱਖ ਸਕਦੇ ਹਾਂ ਕਿ ਸਤਿਗੁਰੂ ਜੀ ਸਾਨੂੰ ਆਪਣੇ ਚਰਨਾਂ ਵਿੱਚ ਨਿਵਾਸ ਬਖਸ਼ਿਸ਼ ਕਰ ਦੇਣਗੇ, ਕਦਾਚਿੱਤ ਵੀ ਨਹੀਂ। ਗੁਰੂ ਚਰਨਾਂ ਵਿੱਚ ਸਮਾਈ ਲੈਣ ਲਈ ਤਾਂ ਗੁਰ-ਮਰਯਾਦਾ ਨੂੰ ਧਾਰਨ ਕਰਨਾ ਹੀ ਪਵੇਗਾ–

**ਪ੍ਰਥਮ ਰਹਿਤ ਯਹ ਜਾਨ ਖੰਡੇ ਕੀ ਪਾਹੁਲ ਛਕੇ ॥**
**ਸੋਈ ਸਿੰਘ ਪ੍ਰਧਾਨ ਅਵਰ ਨ ਪਾਹੁਲ ਜੇ ਲਏ ॥**

**ਰਹਿਤਨਾਮਾ ਭਾ. ਦੇਸਾ ਸਿੰਘ**

---

੧. ਚੂੜੀਦਾਰ ਪਜਾਮਾ

## ਬਾਬਾ ਕਲਾਧਾਰੀ ਜੀ ਦੀ ਸਾਖੀ

ਇਸ ਤੋਂ ਇਲਾਵਾ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੀ ਵੰਸ਼ ਵਿੱਚੋਂ ਅੱਠਵੀਂ ਜਗ੍ਹਾ ਬਾਬਾ ਕਲਾਧਾਰੀ ਜੀ ਦੀ ਸਾਖੀ ਵੀ ਸਾਡੇ ਸਾਹਮਣੇ ਹੈ। ਦੇਖੋ ਬੇਦੀ ਕੁਲ ਕਿੰਨੀ ਸ੍ਰੇਸ਼ਟ ਤੇ ਉੱਤਮ ਹੈ। ਜਿਸ ਵਿੱਚ – **"ਆਪਿ ਨਰਾਇਣੁ ਕਲਾ ਧਾਰਿ ਜਗ ਮਹਿ ਪਰਵਰਿਯਉ ॥"** ਧੰਨ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਨੇ ਅਵਤਾਰ ਧਾਰਨ ਕੀਤਾ। ਇੱਕ ਸਮਾਂ ਅਜਿਹਾ ਆਇਆ ਕਿ ਬਾਬਾ ਕਲਾਧਾਰੀ ਜੀ ਦੇਹਰਾ ਬਾਬਾ ਨਾਨਕ ਤੋਂ ਚਲ ਕੇ ਸਤਿਗੁਰੂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਪਾਸ ਅਨੰਦ ਪੁਰ ਸਾਹਿਬ ਪੁੱਜੇ ਸਤਿਗੁਰੂ ਜੀ ਨੇ ਗੁਰੂ-ਕੁਲ ਜਾਣ ਕੇ ਬਾਬਾ ਜੀ ਦਾ ਬੇਅੰਤ ਅਦਬ-ਸਤਿਕਾਰ ਕੀਤਾ ਤੇ ਦਰਸ਼ਨ ਦੇਣ ਦਾ ਕਾਰਨ ਪੁੱਛਿਆ। ਬਾਬਾ ਕਲਾਧਾਰੀ ਜੀ ਨੇ ਬੜੀ ਨਿਮ੍ਰਤਾ ਸਹਿਤ ਬੇਨਤੀ ਕੀਤੀ ਕਿ ਸਤਿਗੁਰੂ ਜੀ! ਆਪ ਜੀ ਪਾਸ ਜਾਚਕ ਬਣ ਕੇ ਆਇਆ ਹਾਂ। ਕਲਗੀਧਰ ਜੀ ਨੇ ਬਾਬਾ ਜੀ (ਬਾਬਾ ਕਲਾਧਾਰੀ ਜੀ) ਨੂੰ ਬੜੇ ਪਿਆਰ ਨਾਲ ਕਿਹਾ ਕਿ ਆਪ ਜੀ ਤਾਂ ਵੱਡਿਆਂ ਦੀ ਕੁਲ ਵਿੱਚੋ ਹੋ, ਹੁਕਮ ਕਰੋ, ਤਦ ਬਾਬਾ ਕਲਾਧਾਰੀ ਜੀ ਨੇ ਬੇਨਤੀ ਕੀਤੀ ਕਿ ਗੁਰੂ ਨਾਨਕ ਪਾਤਸ਼ਾਹ ਜੀ ਦੀ ਵੰਸ਼ ਦਾ ਅਗਾਂਹ ਵਾਧਾ ਰੁੱਕ ਗਿਆ ਹੈ। ਆਪ ਕ੍ਰਿਪਾ ਕਰੋ, ਪੋਤਰੇ ਦੀ ਦਾਤ ਬਖਸ਼ੋ।

ਇਹ ਬਚਨ ਸੁਣ ਕੇ ਸਤਿਗੁਰੂ ਜੀ ਗੰਭੀਰਤਾ ਵਿੱਚ ਆ ਕੇ ਕੁੱਝ ਦੇਰ ਲਈ ਚੁੱਪ ਹੋ ਗਏ ਤੇ ਥੋੜ੍ਹੇ ਸਮੇਂ ਬਾਅਦ ਬਚਨ ਕੀਤਾ ਕਿ "ਬਾਬਾ ਜੀ! ਆਪ ਜੀ ਨੇ ਅੰਮ੍ਰਿਤ ਪਾਨ ਕੀਤਾ ਹੈ ? ਸਤਿਗੁਰੂ ਜੀ ਦੀ ਪੁੱਛ ਦੇ ਉਤ੍ਰ ਵਿੱਚ ਬਾਬਾ ਕਲਾਧਾਰੀ ਜੀ ਨੇ ਉਤ੍ਰ ਦਿੱਤਾ, ਗਰੀਬ ਨਿਵਾਜ! ਮੈਂ ਤਾਂ ਅੰਮ੍ਰਿਤ ਨਹੀਂ ਛਕਿਆ। ਮੇਰਾ ਸਰੀਰ ਵੀ ਕਾਫੀ ਵਡੇਰਾ ਹੋ ਚੁੱਕਾ ਹੈ। ਸਤਿਗੁਰੂ ਜੀ ਨੇ ਬਾਬਾ ਕਲਾਧਾਰੀ ਜੀ ਨੂੰ ਸੰਬੋਧਨ ਕਰਕੇ ਬਚਨ ਕੀਤਾ ਬਾਬਾ ਜੀ ! ਜੇ ਤੁਸੀਂ ਅੰਮ੍ਰਿਤ ਨਹੀਂ ਛਕਿਆ ਤਾਂ ਹੁਣ ਕੁਲ ਵਿੱਚ ਵਾਧਾ ਕਰਨ ਲਈ ਆਪਣੇ ਪੁੱਤਰ ਨੂੰ ਅੰਮ੍ਰਿਤ ਛਕਾ ਦੇਵੋ। ਅੰਮ੍ਰਿਤ ਛਕਣ ਉਪ੍ਰੰਤ ਗੁਰੂ ਨਾਨਕ ਪਾਤਸ਼ਾਹ ਜੀ ਦੀ ਬੰਸ ਵਿੱਚ ਜਰੂਰ ਵਾਧਾ ਹੋ ਜਾਵੇਗਾ। ਬਾਬਾ ਕਲਾਧਾਰੀ ਜੀ ਨੇ ਸਤਿਗੁਰਾਂ ਦੇ ਬਚਨਾਂ ਅਗੇ ਸੀਸ ਨਿਵਾਇਆ। ਸਤਿਗੁਰੂ ਜੀ ਨੇ ਆਪਣੇ ਪਾਸੋਂ ਗਾਤਰੇ ਪਹਿਨਣ ਵਾਲੀ ਸ੍ਰੀ ਸਾਹਿਬ[੧] ਦੀ ਬਖਸ਼ਿਸ਼ ਕੀਤੀ। ਬਾਬਾ ਕਲਾਧਾਰੀ ਜੀ ਨੇ ਗੁਰੂ ਹੁਕਮ ਉਪਰ ਫੁੱਲ ਚੜ੍ਹਾਉਂਦਿਆਂ ਆਪਣੇ ਪੁੱਤਰ ਬਾਬਾ ਅਜੀਤ ਸਿੰਘ ਜੀ ਨੂੰ ਅੰਮ੍ਰਿਤ ਛਕਾਇਆ। ਜਿਸ ਵੇਲੇ ਅੰਮ੍ਰਿਤ ਛੱਕ ਕੇ ਬਾਬਾ ਅਜੀਤ ਸਿੰਘ ਕਲਗੀਧਰ ਜੀ ਦੇ ਸਨਮੁਖ ਪੇਸ਼ ਹੋਏ। ਸਤਿਗੁਰੂ ਜੀ ਨੇ ਪ੍ਰਸੰਨ ਹੋ ਕੇ ਬਿਅੰਤ ਬਖਸ਼ਿਸ਼ਾਂ ਕਰਕੇ ਬਚਨ ਕੀਤੇ, ਆਪ ਦੇ ਘਰ ਐਸਾ ਮਹਾਂਬਲੀ ਜੋਧਾ ਪੈਦਾ ਹੋਵੇਗਾ, ਜੋ ਰਾਜਿਆਂ ਨੂੰ ਰਾਜ ਤਿਲਕ ਦੇਵੇਗਾ। ਰਾਜੇ ਮਹਾਰਾਜੇ ਵੀ ਉਸ ਦੇ ਅੱਗੇ ਸਿਰ ਝੁਕਾਉਣਗੇ। ਕਾਠ ਦੀਆਂ ਤੋਪਾਂ ਚਲਾਵੇਗਾ ਅਤੇ ਬਹੁਤ ਪ੍ਰਤਾਪੀ ਸਤਿਆਵਾਨ ਹੁੰਦਾ

੧. ਸਤਿਗੁਰੂ ਜੀ ਦੀ ਬਖਸ਼ਸ ਕੀਤੀ ਕ੍ਰਿਪਾਨ ਜਿਸ ਨੂੰ ਪਹਿਨ ਕੇ ਬਾਬਾ ਕਲਾਧਾਰੀ ਜੀ ਦੇ ਸਪੁਤ੍ਰ ਬਾਬਾ ਅਜੀਤ ਸਿੰਘ ਜੀ ਨੇ ਅੰਮ੍ਰਿਤ ਛਕਿਆ ਸੀ। ਅੱਜ ਵੀ ਉਨ੍ਹਾਂ ਦੀ ਅੰਸ-ਬੰਸ ਵਿਖੇ ਊਨਾ ਸਾਹਿਬ ਬਾਬਾ ਸਰਬਜੋਤ ਸਿੰਘ ਜੀ ਬੇਦੀ ਹੋਰਾਂ ਪਾਸ ਵੇਖੀ ਜਾ ਸਕਦੀ ਹੈ।



ਹੋਇਆ ਗੁਰਸਿੱਖੀ ਦਾ ਬਿਅੰਤ ਪ੍ਰਚਾਰ ਅਤੇ ਪ੍ਰਸਾਰ ਕਰੇਗਾ। ਥੋੜ੍ਹੇ ਹੀ ਸਮੇਂ ਬਾਅਦ ਬਾਬਾ ਅਜੀਤ ਸਿੰਘ ਜੀ ਦੇ ਗ੍ਰਹਿ ਵਿਖੇ ਬਾਬਾ ਸਾਹਿਬ ਸਿੰਘ ਜੀ ਨੇ ਜਨਮ ਲਿਆ। ਜਿਨ੍ਹਾਂ ਨੇ ਸਤਿਗੁਰਾਂ ਦੇ ਬਚਨਾਂ ਨੂੰ ਸਾਕਾਰ ਕੀਤਾ।

ਜਰਾ ਸੋਚਣ ਅਤੇ ਵੀਚਾਰ ਕਰਨ ਦੀ ਲੋੜ ਹੈ ਕਿ ਜੇ ਪ੍ਰਮੇਸਰ ਸਰੂਪ ਸਤਿਗੁਰੂ ਨਾਨਕ ਪਾਤਸ਼ਾਹ ਜੀ ਦੀ ਕੁਲ ਖੜੋ ਸਕਦੀ ਹੈ ਅਤੇ ਬੇਦੀ ਕੁਲ ਵਿੱਚ ਉਨ੍ਹਾਂ ਚਿਰ ਵਾਧਾ ਨਹੀਂ ਹੋਇਆ ਜਿਨਾਂ ਚਿਰ ਬੇਦੀ ਕੁਲ ਦੇ ਵਡਕਿਆਂ ਨੇ ਅੰਮ੍ਰਿਤ ਪਾਨ ਨਹੀਂ ਕੀਤਾ ਤਾਂ ਅਸੀਂ ਕਿਹੜੇ ਬਾਗ ਦੀ ਮੂਲੀ ਹਾਂ। ਸੋ ਮਨ ਵਿੱਚੋਂ ਦੁਬਿਧਾ ਅਤੇ ਭੁਲੇਖਾ ਕੱਢ ਦੇਣਾ ਚਾਹੀਦਾ ਹੈ। ਸਤਿਗੁਰੂ ਜੀ ਦੇ ਚਰਨਾਂ ਵਿੱਚੋਂ ਅੰਮ੍ਰਿਤ ਛੱਕ ਕੇ ਹੀ ਲੋਕ ਪ੍ਰਲੋਕ ਦੀਆਂ ਬਖਸ਼ਿਸ਼ਾਂ ਪ੍ਰਾਪਤ ਕੀਤੀਆਂ ਜਾ ਸਕਦੀਆਂ ਹਨ।

## ਅੰਮ੍ਰਿਤ ਕਿਉਂ ਛਕਣਾ ਹੈ ?

ਭਾਈ ਵੀਰ ਸਿੰਘ ਜੀ ਅਤੇ ਸੰਤ ਬਾਬਾ ਹਰਨਾਮ ਸਿੰਘ ਜੀ ਰਾਮ ਪੁਰ ਖੇੜੇ ਵਾਲੇ ਅੰਮ੍ਰਿਤ ਦੀ ਮਹਾਨਤਾ ਦਰਸਾਉਣ ਲਈ ਅਕਸਰ ਇਹ ਬਚਨ ਕਿਹਾ ਕਰਦੇ ਸਨ ਕਿ ਸੰਸਾਰ ਵਿੱਚ ਉਹ ਮਨੁੱਖ ਜਿਸ ਦੇ ਭਾਗਾਂ ਵਿੱਚ ਇੱਕ ਵਕਤ ਦਾ ਪ੍ਰਸ਼ਾਦਾ ਲਿਖਿਆ ਹੋਵੇ ਦੂਸਰਾ ਡੰਗ ਉਸ ਨੇ ਭੁੱਖੇ ਬਤੀਤ ਕਰਨਾ ਹੋਵੇ, ਜੇ ਅਜਿਹਾ ਪ੍ਰਾਣੀ ਗੁਰੂ ਕੇ ਖੰਡੇ ਬਾਟੇ ਦਾ ਅੰਮ੍ਰਿਤ ਪਾਨ ਕਰ ਪੂਰਨ ਰਹਿਤ ਅਤੇ ਰਹਿਣੀ ਦਾ ਧਾਰਨੀ ਬਣ ਜਾਵੇ, ਉਸ ਨੂੰ ਦੋਵੇਂ ਵਕਤਾਂ ਦਾ ਪ੍ਰਸ਼ਾਦਾ ਅਵੱਸ਼ ਮਿਲਣ ਲੱਗ ਜਾਵੇਗਾ। ਉਸ ਦੇ ਸੰਸਾਰਿਕ ਕੰਮ ਵੀ ਕਿਸੇ ਨ ਕਿਸੇ ਹੀਲੇ ਵਸੀਲੇ ਸਿਰੇ ਚੜ੍ਹਨ ਲੱਗ ਪੈਣਗੇ। ਇੰਨਾ ਫਰਕ ਤਾਂ ਇਸ ਲੋਕ ਵਿੱਚ ਹੀ ਪੈ ਜਾਂਦਾ ਹੈ। ਅੰਮ੍ਰਿਤ ਛਕਣ ਉਪ੍ਰੰਤ ਜੋ ਆਤਮਿਕ ਬਖਸ਼ਿਸ਼ਾਂ ਸਤਿਗੁਰੂ ਕਰਦੇ ਹਨ ਉਨ੍ਹਾਂ ਦਾ ਤਾਂ ਅੰਦਾਜ਼ਾ ਲਗਾਉਣਾ ਅੱਤ ਕਠਨ ਹੈ। ਦੂਸਰੇ ਜਿਹੜਾ ਪ੍ਰਾਣੀ ਖੰਡੇ ਬਾਟੇ ਦੇ ਅੰਮ੍ਰਿਤ ਦੀ ਦਾਤ ਪ੍ਰਾਪਤ ਕਰ ਕੇ ਗੁਰੂ ਵਾਲਾ ਬਣ ਜਾਂਦਾ ਹੈ, ਜੇ ਉਹ ਸਰਧਾ ਭਾਵਨੀ ਨਾਲ ਸਵੇਰੇ ਸ਼ਾਮ ਪੂਰਾ ਨਿਤਨੇਮ ਕਰੇ, ਚਾਰ ਬੱਜਰ ਕੁਰਹਿਤਾਂ ਤੋਂ ਸਦਾ ਲਈ ਬਚਿਆ ਰਹੇ, ਪੂਰਨ ਰਹਿਤ ਅਤੇ ਰਹਿਣੀ ਦਾ ਧਾਰਨੀ ਬਣ ਕੇ ਆਪਣਾ ਜੀਵਨ ਬਤੀਤ ਕਰੇ, ਐਸੇ ਰਹਿਤ ਅਤੇ ਰਹਿਣੀ ਦੇ ਧਾਰਨੀ ਦਾ ਧਰਮਰਾਜਾ ਅਤੇ ਧਰਮਰਾਜਾ ਦੇ ਜਮਦੂਤਾਂ ਨਾਲੋਂ ਵਾਸਤਾ ਹੀ ਖਤਮ ਹੋ ਜਾਂਦਾ ਹੈ। **"ਧਰਮ ਰਾਇ ਦਰਿ ਕਾਗਦ ਫਾਰੇ ਜਨ ਨਾਨਕ ਲੇਖਾ ਸਮਝਾ ॥੪॥"** ਜੇ ਗੁਰੂ ਚਾਲੀ ਅਨੁਸਾਰ ਚਲ ਕੇ, ਜਗਿਆਸੂ ਦੀ ਅਵਸਥਾ **"ਨਾਨਕ ਲੀਨ ਭਇਓ ਗੋਬਿੰਦ ਸਿਉ ਜਿਉ ਪਾਨੀ ਸੰਗਿ ਪਾਨੀ ॥"** ਦੀ ਬਣ ਗਈ ਹੈ, ਤਾਂ ਸਤਿਗੁਰੂ ਜੀ ਉਸ ਨੂੰ ਆਪਣੇ ਸਰੂਪ ਵਿੱਚ ਅਭੇਦ ਕਰ ਲੈਂਦੇ ਹਨ ਪਰ ਜੇ ਘਾਲ ਕਮਾਈ ਵਿੱਚ ਥੋੜ੍ਹੀ ਕਮੀ-ਪੇਸ਼ੀ ਰਹਿੰਦੀ ਹੋਵੇ, ਤਦ ਸਤਿਗੁਰੂ ਉਸਨੂੰ ਕਿਸੇ ਚੰਗੇ ਗੁਰ ਸਿੱਖ ਦੇ ਘਰ

ਜਨਮ ਬਖਸ਼ਿਸ਼ ਕਰਕੇ, ਨਾਮ ਦੀ ਕਮਾਈ ਪੂਰੀ ਕਰਨ ਵਾਸਤੇ ਹੋਰ ਸਮਾਂ ਬਖਸ਼ਿਸ਼ ਕਰ ਦਿੰਦੇ ਹਨ। ਗੁਰਮਤਿ ਦੇ ਧਾਰਨੀ ਗੁਰਸਿੱਖ ਉਪਰ ਕਿਸੇ ਦੀ ਦੇਵੀ ਦੇਵਤੇ ਜਾਂ ਕਿਸੇ ਵੀ ਭੈੜੀ ਅਵਗਤ ਰੂਹ ਦਾ, ਜੰਤ੍ਰ-ਮੰਤ੍ਰ ਅਤੇ ਟੂਣੇ-ਟਿਪਾਣੇ ਦਾ ਕਦਾਚਿਤ ਵੀ ਅਸਰ ਨਹੀਂ ਹੁੰਦਾ। ਉਸ ਉਤੇ ਤਾਂ ਗੁਰੂ ਅਰਜਨ ਦੇਵ ਜੀ ਦੇ ਬਚਨ ਢੁਕ ਜਾਂਦੇ ਹਨ—

**[੧]ਰਾਮ ਨਾਮੁ ਜੋ ਜਨੁ ਜਪੈ ਅਨਦਿਨੁ ਸਦ ਜਾਗੈ ॥**
**ਤੰਤੁ ਮੰਤੁ ਨਹ ਜੋਹਈ ਤਿਤੁ ਚਾਖੁ ਨ ਲਾਗੈ ॥ ਰਹਾਉ ॥**
**ਕਾਮ ਕ੍ਰੋਧ ਮਦ ਮਾਨ ਮੋਹ ਬਿਨਸੇ ਅਨਰਾਗੈ ॥**
**ਆਨੰਦ ਮਗਨ ਰਸਿ ਰਾਮ ਰੰਗਿ ਨਾਨਕ ਸਰਨਾਗੈ ॥**

**ਬਿਲਾਵਲ ਮ: ੫, ਪੰਨਾ ੮੧੮**

ਗੁਰੂ ਬਖਸ਼ਿਸ਼ ਕੀਤੀ ਮਰਯਾਦਾ ਅਨੁਸਾਰ ਪੰਜਾਂ ਪਿਆਰਿਆਂ ਪਾਸੋਂ ਖੰਡੇ ਬਾਟੇ ਦਾ ਅੰਮ੍ਰਿਤ ਛੱਕ ਕੇ, ਹਰ ਗੁਰੂ ਨਾਨਕ ਨਾਮ ਲੇਵਾ ਨੂੰ ਆਪਣਾ ਲੋਕ ਸੁਖੀ ਪ੍ਰਲੋਕ ਸੁਹੇਲਾ ਕਰਨ ਲਈ ਯਤਨਸ਼ੀਲ ਹੋ ਜਾਣਾ ਚਾਹੀਦਾ ਹੈ।

ਜਿਹੜਾ ਗੁਰੂ ਪਿਆਰਾ, ਗੁਰੂ ਮਰਯਾਦਾ ਨੂੰ ਅਪਣਾ ਕੇ, ਨਾਮ ਦੀ ਕਮਾਈ ਕਰ ਕੇ ਗੁਰੂ ਕ੍ਰਿਪਾ ਨੂੰ ਪ੍ਰਾਪਤ ਕਰ ਲੈਂਦਾ ਹੈ। ਉਸ ਦਾ ਜੀਵਨ ਭਟ ਨਲ੍ਹ ਜੀ ਦੇ ਕਥਨ ਅਨੁਸਾਰ ਬੇਸ਼-ਕੀਮਤੀ ਬਣ ਜਾਂਦਾ ਹੈ। ਆਪ ਦਾ ਫੁਰਮਾਨ ਹੈ।

**[੨] ਕਚਹੁ ਕੰਚਨੁ[੩] ਭਇਅਉ ਸਬਦੁ ਗੁਰ ਸ੍ਰਵਣਹਿ ਸੁਣਿਓ ॥**
**[੪]ਬਿਖੁ ਤੇ ਅੰਮ੍ਰਿਤੁ ਹੁਯਉ ਨਾਮੁ ਸਤਿਗੁਰ ਮੁਖਿ ਭਣਿਅਉ ॥**
**[੫] ਲੋਹਉ ਹੋਯਉ ਲਾਲੁ ਨਦਰਿ ਸਤਿਗੁਰੁ ਜਦਿ ਧਾਰੈ ॥**
**[੬] ਪਾਹਣ ਮਾਣਕ ਕਰੈ ਗਿਆਨੁ ਗੁਰ ਕਹਿਅਉ ਬੀਚਾਰੈ ॥**
**[੭]ਕਾਠਹੁ ਸ੍ਰੀਖੰਡ[੮] ਸਤਿਗੁਰਿ ਕੀਅਉ ਦੁਖ ਦਰਿਦ੍ਰ ਤਿਨ ਕੇ ਗਇਅ ॥**
**ਸਤਿਗੁਰੂ ਚਰਨ ਜਿਨ੍ ਪਰਸਿਆ ਸੇ ਪਸੁ[੯] ਪਰੇਤ ਸੁਰਿ ਨਰ ਭਇਅ ॥੨ ॥**

ਸਵਈਏ ਮਹਲੇ ੪ ਕੇ (ਪੰਨਾ : ੧੩੯੯)

੧. ਗੁਰੂ ਸ਼ਰਣ ਪ੍ਰਾਪਤ ਕਰਕੇ, ਜੋ ਪ੍ਰਭੂ ਦਾ ਨਾਮ ਜਪਦਾ ਹੈ, ਉਹ ਹਮੇਸ਼ਾ ਵਿਕਾਰਾਂ ਦੇ ਹੱਲਿਆਂ ਵੱਲੋਂ ਸੁਚੇਤ ਰਹਿੰਦਾ ਹੈ। ਉਸ ਉਤੇ ਕਿਸ ਤੰਤਰ-ਮੰਤਰ ਦਾ ਅਸਰ ਵੀ ਨਹੀਂ ਹੁੰਦਾ ਅਤੇ ਨਾ ਹੀ ਉਸ ਨੂੰ ਬਦ ਨਜ਼ਰ ਹੀ ਪੋਹ ਸਕਦੀ ਹੈ। ਮਾਇਆ ਦੇ ਪੰਜੇ ਦੂਤ ਅਤੇ ਸੰਸਾਰ ਦਾ ਮੋਹ ਉਸ ਦਾ ਖਤਮ ਹੋ ਜਾਂਦਾ ਹੈ। ਐਸਾ ਗੁਰੂ ਪਿਆਰਾ ਹਮੇਸ਼ਾ ਪ੍ਰਭੂ ਸ਼ਰਣ ਵਿੱਚ ਪੈ ਕੇ ਆਨੰਦ ਦੀ ਅਵਸਥਾ ਦੇ ਰਸ ਨੂੰ ਮਾਣਦਾ ਹੈ। ੨. ਕਚ ੩. ਸੋਨਾ ੪. ਜ਼ਹਿਰ ੫. ਗੁਰੂ ਦੇ ਨਾਮ ਨੂੰ ਜਪਣ ਨਾਲ ੬. ਲੋਹੇ ਤੋਂ ਬੇਸ਼-ਕੀਮਤੀ ਲਾਲ ਬਣ ਗਿਆ ੭. ਪੱਥਰ ਤੋਂ ਸੁਚਾ ਮੋਤੀ ਬਣ ਗਿਆ। ੭. ਸਧਾਰਣ ਲੱਕੜ ੮. ਚੰਦਨ ੯. ਪਸ਼ੂ ਪ੍ਰੇਤਾਂ ਦੀ ਬਿਰਤੀ ਬਿਨਸ ਗਈ ਦੇਵ ਬੁੱਧੀ ਪ੍ਰਾਪਤ ਹੋ ਗਈ।



ਜਗਿਆਸੂ ਨੇ ਅੰਮ੍ਰਿਤ ਕਿਉਂ ਛਕਣਾ ਹੈ ?

ਅੰਮ੍ਰਿਤ ਛਕਣਾ ਹੈ— ਗੁਰੂ ਵਾਲੇ ਬਣਨ ਵਾਸਤੇ।
ਅੰਮ੍ਰਿਤ ਛਕਣਾ ਹੈ— ਗੁਰ ਪ੍ਰਸਾਦਿ ਦੀ ਪ੍ਰਾਪਤੀ ਵਾਸਤੇ।
ਅੰਮ੍ਰਿਤ ਛਕਣਾ ਹੈ—ਮਨੁੱਖਾ ਜਨਮ ਦੀ ਸਫਲਤਾ ਵਾਸਤੇ।
ਅੰਮ੍ਰਿਤ ਛਕਣਾ ਹੈ—ਨਿਯਮਬੱਧਤਾ ਵਾਲਾ ਜੀਵਨ ਜਿਉਣ ਵਾਸਤੇ।
ਅੰਮ੍ਰਿਤ ਛਕਣਾ ਹੈ—ਮਨ ਵਿੱਚੋਂ ਵਿਕਾਰਾਂ ਦੀ ਪਲੀਤਤਾਈ ਦੂਰ ਕਰਨ ਵਾਸਤੇ।
ਅੰਮ੍ਰਿਤ ਛਕਣਾ ਹੈ—ਆਤਮਿਕ ਜੀਵਨ ਪ੍ਰਾਪਤ ਕਰਨ ਵਾਸਤੇ।
ਅੰਮ੍ਰਿਤ ਛਕਣਾ ਹੈ—ਆਤਮ-ਬਿਗਾਸ ਦੀ ਅਨੰਦੀ ਅਵਸਥਾ ਨੂੰ ਮਾਨਣ ਵਾਸਤੇ।
ਅੰਮ੍ਰਿਤ ਛਕਣਾ ਹੈ—ਹਿਰਦੇ ਵਿੱਚੋਂ ਨਾਮ ਅੰਮ੍ਰਿਤ ਨੂੰ ਪ੍ਰਗਟ ਕਰਨ ਵਾਸਤੇ।
ਅੰਮ੍ਰਿਤ ਛਕਣਾ ਹੈ—ਆਪਣੇ ਅੰਤਰ-ਆਤਮੇਂ ਨੂੰ ਚੀਨਣ[੧] ਵਾਸਤੇ।
ਅੰਮ੍ਰਿਤ ਛਕਣਾ ਹੈ—ਆਪਣੇ ਮੂਲ ਪ੍ਰਮੇਸ਼ਰ ਜੀ ਨਾਲ ਅਭੇਦ ਹੋਣ ਵਾਸਤੇ।

ਅੰਮ੍ਰਿਤ ਨੂੰ ਕਿਤੇ ਅਲਪ ਬੁੱਧੀ ਦੇ ਨਾਲ ਪਾਣੀ ਅਤੇ ਪਤਾਸਿਆਂ ਦਾ ਘੋਲ ਨ ਸਮਝ ਬੈਠਣਾ। ਇਸ ਅੰਮ੍ਰਿਤ ਵਿੱਚ ਤਾਂ ਸਦੀਵੀਂ ਅਨੰਦੀ ਜੀਵਨ ਅਤੇ **"ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨ"** ਦਾ ਫਲਸਫਾ ਸਮੋਇਆ ਹੋਇਆ ਹੈ। ਐਸੇ ਲੋਕ-ਪ੍ਰਲੋਕ ਦੇ ਸਵਾਰਿਕ ਗੁਰੂ ਕੇ ਅੰਮ੍ਰਿਤ ਨੂੰ ਪ੍ਰਾਪਤ ਕਰਨ ਵਾਸਤੇ ਭੋਰਾ ਜਿੰਨੀ ਵੀ ਢਿੱਲ ਨਹੀਂ ਕਰਨੀ ਚਾਹੀਦੀ। ਭੁਲਾਂ ਚੁਕਾਂ ਦੀ ਖਿਮਾ ਬਖਸ਼ਿਸ਼ ਕਰਕੇ। **"ਦੇਹੁ ਸਜਣ ਅਸੀਸੜੀਆ ਜਿਉ ਹੋਵੈ ਸਾਹਿਬ ਸਿਉ ਮੇਲੁ ॥"** ਦੀਆਂ ਅਸੀਸਾਂ ਪ੍ਰਦਾਨ ਕਰੋ ਜੀ।

**ਵਾਹਿਗੁਰੂ ਜੀ ਕਾ ਖਾਲਸਾ ॥**
**ਵਾਹਿਗੁਰੂ ਜੀ ਕੀ ਫਤਹਿ ॥**

**ਨੋਟ : ਕਿਰਪਾ ਕਰਕੇ ਆਪ ਪੜ੍ਹੋ ਅਤੇ ਹੋਰਨਾਂ ਨੂੰ ਪੜ੍ਹਨ ਲਈ ਪ੍ਰੇਰਨਾ ਦਿਉ ਅਤੇ ਪੜ੍ਹਾਓ ਜੀ। ਧੰਨਵਾਦੀ ਹੋਵਾਂਗੇ।**

੧. ਜਾਨਣ, ਪਹਿਚਾਨਣ ਵਾਸਤੇ